ਜੀਵਨ ਬ੍ਰਿਤਾਂਤ

# ਨਵਾਬ ਕਪੂਰ ਸਿੰਘ

ਰਚਿਤ

**ਬਾਬਾ ਪ੍ਰੇਮ ਸਿੰਘ**

ਹੋਤੀ ਮਰਦਾਨ

# ਇਸੇ ਲੇਖਣੀ ਦੀਆਂ
# ਹੋਰ ਪੁਸਤਕਾਂ

ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ
ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਨਲੂਆ
ਜੀਵਨ ਬ੍ਰਿਤਾਂਤ ਮਹਾਰਾਜਾ ਨੌ-ਨਿਹਾਲ ਸਿੰਘ
ਜੀਵਨ ਬ੍ਰਿਤਾਂਤ ਬਾਬਾ ਫੂਲਾ ਸਿੰਘ ਅਕਾਲੀ
ਖਾਲਸਾ ਰਾਜ ਦੇ ਉਸਰਈਏ ਪੁਸਤਕ ੧
ਖਾਲਸਾ ਰਾਜ ਦੇ ਉਸਰਈਏ ਪੁਸਤਕ ੨
ਖਾਲਸਾ ਰਾਜ ਦੇ ਬਦੇਸ਼ੀ ਕਾਰਿੰਦੇ
ਜੀਵਨ ਬ੍ਰਿਤਾਂਤ ਮਹਾਰਾਜਾ ਸ਼ੇਰ ਸਿੰਘ
ਜੀਵਨ ਬ੍ਰਿਤਾਂਤ ਸ਼ਹੀਦ ਭਾਈ ਸੁਖਾ ਸਿੰਘ
ਪੈਪਸੂ ਦਾ ਇਤਿਹਾਸ
ਫੂਲਬੰਸ ਦੀਆਂ ਇਤਿਹਾਸਕ ਸਾਖੀਆਂ
ਜੀਵਨ ਬ੍ਰਿਤਾਂਤ ਭਾਈ ਗੁਰਦਾਸ ਜੀ

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਜੀਵਨ ਬ੍ਰਿਤਾਂਤ

# ਨਵਾਬ ਕਪੂਰ ਸਿੰਘ

## ਖਾਲਸਾ ਦਲਾਂ ਅਤੇ ਮਿਸਲਾਂ ਦਾ ਬਾਨੀ

—ਰਚਿਤ—

ਬਾਬਾ ਪ੍ਰੇਮ ਸਿੰਘ

—ਪ੍ਰਕਾਸ਼ਕ—

ਲਾਹੌਰ ਬੁਕ ਸ਼ਾਪ

ਘੰਟਾ ਘਰ, ਲੁਧਿਆਣਾ

ਦੂਸਰੀ ਵਾਰ ਦਸੰਬਰ ੧੯੫੪

ਮੁੱਖ [illegible])

# ਸਮਰਪਣ

ਬਾਬਾ ਆਲਾ ਸਿੰਘ ਜੀ

ਬਾਨੀ ਰਿਆਸਤ ਪਟਿਆਲਾ

ਅਤੇ

ਨਵਾਬ ਕਪੂਰ ਸਿੰਘ ਜੀ

ਦਾ

ਆਪਸ ਵਿਚ ਗੂੜ੍ਹਾ ਪਿਆਰ ਸੀ ।
ਇਸ ਲਈ ਨਵਾਬ ਜੀ ਦਾ ਜੀਵਨ ਆਪ ਦੇ
ਸਮਰਪਣ ਕਰਦਾ ਹਾਂ !

ਬਾਬਾ ਪ੍ਰੇਮ ਸਿੰਘ

# ਭੂਮਿਕਾ

ਕੌਣ ਨਹੀਂ ਜਾਣਦਾ ਕਿ ਇਤਿਹਾਸ ਕੌਮੀ ਸਰੀਰ ਵਿਚ ਰੂਹ ਦੇ ਸਮਾਨ ਹੁੰਦਾ ਹੈ। ਜੇ ਸਰੀਰ ਤੋਂ ਰੂਹ ਵੱਖ ਕਰ ਲਈਏ ਤਾਂ ਸਰੀਰ ਨੂੰ ਮੁਰਦਾ ਕਹੀਦਾ ਹੈ। ਰੂਹ ਤੋਂ ਬਿਨਾਂ ਜਿਉਂ ਤਨ ਕੁਝ ਨਹੀਂ ਸਵਾਰ ਸਕਦਾ ਤਿਵੇਂ ਆਪਣੇ ਕੌਮੀ ਇਤਿਹਾਸ ਦੀ ਸੰਭਾਲ ਤੋਂ ਬਿਨਾਂ ਕੌਮਾਂ ਆਪਣੀ ਮੌਤੇ ਆਪ ਮਰ ਜਾਂਦੀਆਂ ਹਨ ਅਤੇ ਆਪਣੇ ਨਾਮ ਨਿਸ਼ਾਨ ਨੂੰ ਸਦਾ ਲਈ ਮਿਟਾ ਦਿੰਦੀਆਂ ਹਨ। ਇਸ ਲਈ ਜੀਵਤ ਕੌਮਾਂ ਆਪਣੇ ਇਤਿਹਾਸ ਦੀ ਨਿੱਕੀ ਤੋਂ ਨਿੱਕੀ ਘਟਨਾਂ ਨੂੰ ਵੀ ਬਹੁਮੁੱਲਾ ਜਾਣ ਕੇ ਉਸ ਨੂੰ ਸੁਰਖਿਤ ਰੱਖਣ ਲਈ ਦਿਨ ਰਾਤ ਯਤਨ ਕਰਦੀਆਂ ਹਨ।

ਆਪੋ ਆਪਣੇ ਇਤਿਹਾਸ ਪਰ ਸਭ ਕਿਸੇ ਨੂੰ ਮਾਣ ਹੈ, ਪਰ ਜੋ ਵਡਿਆਈ ਖਾਲਸੇ ਨੂੰ ਆਪਣੇ ਅਦੁੱਤੀ ਸ਼ਾਨਦਾਰ ਇਤਿਹਾਸ ਰਾਹੀਂ ਪ੍ਰਾਪਤ ਹੈ, ਉਹ ਕਿਸੇ ਹੋਰ ਨੂੰ ਨਹੀਂ। ਇਹ ਗੱਲ ਅਕਟ ਦਾਅਵੇ ਨਾਲ ਕਹੀ ਜਾ ਸਕੀਦੀ ਹੈ ਕਿ ਜਿੰਨੀਆਂ ਕੁਰਬਾਨੀਆਂ ਦੇ ਕੇ ਅਤੇ ਸ਼ਹੀਦੀਆਂ ਪਾ ਕੇ ਖਾਲਸੇ ਨੇ ਆਪਣਾ ਇਤਿਹਾਸ ਬਣਾਇਆ ਹੈ, ਸ਼ਾਇਦ ਹੀ ਕਿਸੇ ਹੋਰ ਕੌਮ ਨੇ ਇਸ ਲਈ ਇੰਨਾਂ ਆਪਾ ਵਾਰਿਆ ਹੋਵੇ।

ਖਾਲਸੇ ਨੇ ਪੰਥਕ ਇਤਿਹਾਸ ਦੀ ਉਸਾਰੀ ਲਈ ਅਗਿਣਤ ਜੀਵਨ ਲਾਏ ਹਨ। ਇਸ ਦੀਆਂ ਨੀਹਾਂ ਵਿਚ ਰੋੜੀ ਦੀ ਥਾਂ ਪਾਵਨ ਸ਼ਹੀਦਾਂ ਦੀਆਂ ਹੱਡੀਆਂ ਪਾਈਆਂ ਹਨ। ਇਸ ਦੀਆਂ

ਕੰਧਾਂ ਨੂੰ ਇੱਟਾਂ ਦੀ ਥਾਂ ਕੌਮੀ ਪਰਵਾਨਿਆਂ ਦੀਆਂ ਖੋਪਰੀਆਂ ਲਾਈਆਂ ਹਨ। ਚੂਨੇ ਦੀ ਥਾਂ ਉਪਕਾਰੀਆਂ ਤੇ ਦੁਖ-ਵੰਡਾਊ ਮਹਾਨ ਪੁਰਖਾਂ ਦਾ ਪਵਿੱਤਰ ਲਹੂ ਵਰਤਿਆ ਹੈ।

ਇਸ ਦਾ ਨਕਸ਼ਾ ਸੰਸਾਰ ਦੇ ਮਹਾਨ ਚਿਤਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਵਿਉਂਤਿਆ ਸੀ। ਇਸ ਲਈ ਖਾਲਸੇ ਦਾ ਇਤਿਹਾਸ ਇਕ ਜੀਵਤ ਸ਼ਕਤੀ ਦਾ ਦੂਜਾ ਨਾਂ ਹੈ। ਪਰ ਇਹ ਗੱਲ ਵੱਡੀ ਹੈਰਾਨ ਕਰ ਦੇਣ ਵਾਲੀ ਹੈ ਕਿ ਜਿੰਨੀ ਅਰੁਚੀ ਆਪਣੇ ਕਾਰਨਾਮਿਆਂ ਦੇ ਇਤਿਹਾਸ ਦੀ ਸੰਭਾਲ ਲਈ ਖਾਲਸੇ ਦੱਸੀ ਹੈ ਸ਼ਾਇਦ ਹੀ ਕਿਸੇ ਹੋਰ ਨੇ ਦੱਸੀ ਹੋਵੇ। ਜੇ ਜਗਤ ਦਾ ਇਤਿਹਾਸ ਇਕ ਤਾਜ ਮੰਨ ਲਈਏ ਤਾਂ ਖਾਲਸੇ ਦਾ ਇਤਿਹਾਸ ਉਸ ਵਿਚ ਜੜਿਆ ਹੋਇਆ ਕੋਹਨੂਰ ਹੀਰਾ ਹੈ। ਪਰ ਸਾਡੀ ਅਣਗਹਿਲੀ ਦੀ ਗਰਦ ਅਤੇ ਬੇਪਰਵਾਹੀ ਦੀ ਧੂੜ ਨੇ ਉਸ ਦੀ ਲਿਸ਼ਕਾਰ ਨੂੰ ਧੁੰਦਲਾ ਕਰ ਦਿੱਤਾ ਹੈ।

ਨਵਾਬ ਕਪੂਰ ਸਿੰਘ ਦਾ ਜੀਵਨ ਸਮਾਂ (੧੭੫੪ ਤੋਂ ੧੮੧੧ ਬਿ:) ਖਾਲਸਾ ਪੰਥ ਲਈ ਅਤਿ ਦੀਆਂ ਕਰੜਾਈਆਂ ਤੇ ਕੁਰਬਾਨੀਆਂ ਦਾ ਜੁਗ ਸੀ। ਇਹ ਉਹੀ ਸਮਾਂ ਸੀ ਜਦੋਂ ਖਾਲਸੇ ਦੇ ਸਿਰਾਂ ਲਈ, ਹਕੂਮਤ ਵਲੋਂ ਇਨਾਮ ਤੇ ਜਗੀਰਾਂ ਮੁਕੱਰਰ ਕੀਤੀਆਂ ਗਈਆਂ ਸਨ। ਇਹ ਉਹੀ ਭਿਆਨਕ ਸਮਾਂ ਸੀ ਜਦੋਂ ਖਾਲਸੇ ਦੀਆਂ ਮਹਾਨ ਉੱਚ ਹਸਤੀਆਂ ਨੂੰ ਚੁਣ ਚੁਣ ਕੇ ਅਕਹਿ ਤੇ ਅਸਹਿ ਕਸ਼ਟ ਦੇ ਦੇ ਕੇ ਸ਼ਹੀਦ ਕੀਤਾ ਗਿਆ ਸੀ। ਜਿਨ੍ਹਾਂ ਵਿਚੋਂ ਭਾਈ ਤਾਰਾ ਸਿੰਘ ਜੋ ਡਲਵਾਂ, ਪਰ-ਉਪਕਾਰੀ ਨੂੰ ਸ਼ਹੀਦ ਕੀਤਾ ਗਿਆ। ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਜੁਦੇ ਕੀ:

ਗਏ । ਭਾਈ ਤਾਰੂ ਸਿੰਘ ਜੀ ਪੂਲਾ ਦੀ ਖੋਪਰੀ ਉਤਾਰੀ ਗਈ।
ਬਹਾਦਰ ਭਾਈ ਮਹਿਤਾਬ ਸਿੰਘ ਵੀਰਾਂਕੋਟੀਏ ਨੂੰ ਅਤਿ ਦੇ ਕਸ਼ਟ
ਦੇ ਕੇ ਸ਼ਹੀਦ ਕੀਤਾ ਗਿਆ । ਭਾਈ ਸੁਬੇਗ ਸਿੰਘ ਤੇ ਨੌ-ਨਿਹਾਲ
ਸ਼ਾਹਬਾਜ਼ ਸਿੰਘ ਨੂੰ ਚਰਖੜੀਆਂ ਪਰ ਚਾੜ੍ਹ ਕੇ ਉਨ੍ਹਾਂ ਦੇ ਹੱਡ
ਚੂਰ ਚੂਰ ਕੀਤੇ ਗਏ ।

ਇਹ ਉਹੀ ਅਨਿਆਈ ਸਮਾਂ ਸੀ ਜਦੋਂ ਜ਼ਾਲਮ ਮੀਰ ਮਨੂੰ
ਦੇ ਹੁਕਮ ਨਾਲ ਕੌਮ ਦੀਆਂ ਬਿਦੋਸੀਆਂ ਬੀਬੀਆਂ ਨੂੰ ਕੇਵਲ
ਸਿੱਖੀ ਨੂੰ ਪਿਆਰ ਕਰਨ ਦੇ ਦੋਸ਼ ਵਿਚ ਸ਼ਹੀਦ ਗੰਜ ਲਾਹੌਰ, ਦੇ
ਭੋਰਿਆਂ ਵਿਚ ਬੰਦੀਵਾਨ ਕੀਤਾ ਗਿਆ ਅਤੇ ਇਨ੍ਹਾਂ ਤੋਂ ਸਵਾ
ਸਵਾ ਮਣ ਪੀਸਣ ਪੀਸਾਇਆ ਗਿਆ । ਇਨ੍ਹਾਂ ਬੀਰ ਸਪੁੱਤਰੀਆਂ
ਦੀਆਂ ਝੋਲੀਆਂ ਵਿਚੋਂ ਇਨ੍ਹਾਂ ਦੇ ਪਿਆਰੇ ਤੇ ਇਆਣੇ ਬੱਚੇ ਖੋਹ
ਖੋਹ ਕੇ ਨੇਜ਼ਿਆਂ ਨਾਲ ਪਰੋਤੇ ਗਏ ਅਤੇ ਉਨ੍ਹਾਂ ਚਿਰਲਾ ਚਿਰਲਾ
ਤੇ ਲੁਛ ਲੁਛ ਕੇ ਜਾਨਾਂ ਵਾਰੀਆਂ। ਅਨੇਕ ਮਾਸੂਮ ਬੱਚੇ ਬੱਚੀਆਂ ਦੇ
ਪੇਟ ਛੁਰਿਆਂ ਨਾਲ ਚੀਰ ਕੇ ਉਨ੍ਹਾਂ ਦੀਆਂ ਆਂਦਰਾਂ ਕੱਢ ਕੇ ਉਨ੍ਹਾਂ
ਦੀਆਂ ਮਾਵਾਂ ਦੇ ਗਲਾਂ ਵਿਚ ਪਾਈਆਂ ਗਈਆਂ। ਭੁੱਖੀਆਂ ਤੇ
ਪਿਆਸੀਆਂ ਰਹਿ ਕੇ ਆਪਣੀਆਂ ਜਾਨਾਂ ਵਾਰੀਆਂ। ਪਰ ਸਿੱਖੀ
ਸਿਦਕ ਅੰਤ ਪ੍ਰਯੰਤ ਨਿਭਾਇਆ ।

ਹਾਂ ਜੀ ! ਇਹ ਉਹੀ ਸਮਾਂ ਸੀ ਜਦ ਸਾਰੀ ਖਾਲਸਾ ਕੌਮ
ਬੀਬੀਆਂ ਤੇ ਬੱਚਿਆਂ ਦੇ ਘਰ ਬਾਰ ਤਿਆਗ ਜੰਗਲਾਂ ਵਿਚ ਜਾ
ਰਹੇ ਅਤੇ ਦਰੱਖਤਾਂ ਦੇ ਪੱਤੇ ਖਾ ਕੇ ਜੀਵਨ ਬਿਤਾਇਆ। ਪਰ
ਕਰਣੀ ਦੇ ਸੂਰੇ ਤੇ ਰਹਿਣੀ ਦੇ ਪੂਰੇ ਨਵਾਬ ਕਪੂਰ ਸਿੰਘ ਨੇ ਖਾਲਸੇ
ਦੇ ਮੰਝਧਾਰ ਵਿਚ ਫਾਥੇ ਪਏ ਬੇੜੇ ਨੂੰ ਲਹਿਰਾ ਤੇ ਤੂਫ਼ਾਨਾਂ ਵਿਚੋਂ

ਸਹੀ ਸਲਾਮਤ ਬਚਾ ਕੇ ਐਸੀ ਯੋਗਤਾ ਨਾਲ ਜਾ ਬੰਨ੍ਹੇ ਲਾਇਆ ਕਿ ਵੈਰੀ ਵੀ ਹੈਰਾਨ ਰਹਿ ਗਏ। ਖਾਲਸੇ ਨੂੰ ਮੁਕਾਣ ਵਾਲੇ ਆਪ ਮੁਕ ਗਏ ਪਰ ਖਾਲਸਾ ਦਿਨ ਦੂਣੀ ਤੇ ਰਾਤ ਚੌਉਣੀ ਉੱਨਤੀ ਕਰਦਾ ਹੋਇਆ ਸੈਂਕੜਿਆਂ ਤੋਂ ਹਜ਼ਾਰਾਂ ਅਤੇ ਹਜ਼ਾਰਾਂ ਤੋਂ ਲੱਖਾਂ ਦੀ ਗਿਣਤੀ ਵਿਚ ਵਧਦਾ ਗਿਆ। ਆਪਣੇ ਸਰਬ ਗੁਣ ਨਿਪੁੰਨ ਆਗੂ ਦੀ ਯੋਗ ਅਗਵਾਈ ਨਾਲ ਜਥੇਬੰਦ ਹੋ ਕੇ ਖਾਲਸਾ ਐਸਾ ਸ਼ਕਤੀਮਾਨ ਹੋ ਗਿਆ ਕਿ ਕੋਈ ੩੨ ਕੁ ਸਾਲਾਂ ਦੇ ਥੋੜ੍ਹੇ ਜਹੇ ਸਮੇਂ ਵਿਚ ਜਿੱਥੇ ਸਿੱਖਾਂ ਨੂੰ ਪੰਜਾਬ ਵਿਚ ਕੋਈ ਪੈਰ ਧਰਨ ਨੂੰ ਥਾਂ ਨਹੀਂ ਸੀ ਦਿੰਦਾ ਉਥੇ ਉਹ ਸਾਰੇ ਦੇਸ਼ ਦੇ ਖੁਦ ਮੁਖ਼ਤਾਰ ਮਾਲਕ ਬਣ ਗਏ।

ਨਵਾਬ ਕਪੂਰ ਸਿੰਘ ਦੀ ਇਸ ਕਰੜੇ ਸਮੇਂ ਪੰਥ ਲਈ ਕੀਤੀ ਸੇਵਾ ਦਾ ਸੰਖੇਪ ਵੇਰਵਾ ਇਹ ਹੈ:—

੧—ਆਪ ਜਦੋਂ ਸੇਵਾ ਦੇ ਮੈਦਾਨ ਵਿਚ ਆਏ ਤਾਂ ਆਪ ਨੇ ਕੀ ਡਿੱਠਾ ਕਿ ਸਾਰੀ ਖਾਲਸਾ ਕੌਮ ਖੇਰੂ ਖੇਰੂ ਹੋ ਚੁਕੀ ਸੀ। ਆਪ ਨੇ ਸਭ ਤੋਂ ਪਹਿਲਾ ਕੰਮ ਇਹ ਹੱਥ ਵਿਚ ਲਿਆ ਕਿ ਫੁਟ ਦੀ ਮਾਰ ਨਾਲ ਨਿਤਾਣੀ ਹੋ ਚੁਕੀ ਕੌਮ ਨੂੰ ਮੁੜ ਇਕ ਜਥੇਬੰਦੀ ਦੀ ਪਿਆਰ-ਲੜੀ ਵਿਚ ਪਰੋ ਕੇ, ਐਸਾ ਸ਼ਕਤੀਮਾਨ ਕਰ ਦਿੱਤਾ ਕਿ ਜਿਸ ਦੀ ਨਿਰਭੈਤਾ ਦੇ ਕਾਰਨਾਮੇ ਵੇਖ ਕੇ ਨਾਦਰ ਸ਼ਾਹ ਵਰਗਾ ਵਿਜੱਈ ਤੇ ਹੰਕਾਰੀ ਆਦਮੀ ਵੀ ਹੱਕਾ-ਬੱਕਾ ਹੋ ਗਿਆ ਸੀ।

੨—ਆਪ ਦੀ ਉੱਚੀ ਸੁਰਤ ਤੇ ਦੂਰ-ਦਰਸ਼ਕਤਾ ਦਾ ਇਹ ਅਦੁੱਤੀ ਕਮਾਲ ਸੀ ਕਿ ਸਾਰੇ ਪੰਥ ਨੂੰ ਪਹਿਲਾਂ ਦੋਵਾਂ ਦਲਾਂ ਵਿਚ, ਬੁੱਢਾ

ਅਤੇ ਤਰਨੇ ਦਲ ਦਾ ਰੂਪ ਦਿੱਤਾ ਅਤੇ ਮੁੜ ਸਮੇਂ ਦੀ ਲੋੜ ਨੂੰ ਮੁਖ ਰੱਖ ਕੇ ਇਨ੍ਹਾਂ ਦੋਵਾਂ ਦਲਾਂ ਨੂੰ ਮਿਸਲਾਂ ਦੀ ਸ਼ਕਲ ਵਿਚ ਪਲਟਾ ਦਿੱਤਾ। ਇਸ ਦੇ ਨਾਲ ਹੀ ਸਾਰੀ ਕੌਮ ਦੀ ਜੀਵਨ-ਧਾਰਾ ਬਦਲ ਕੇ ਇਨ੍ਹਾਂ ਦੇ ਮਨਾਂ ਵਿਚ ਆਪਣੇ ਦੇਸ਼ ਦੀ ਸੁਰਖਿਆ ਅਤੇ ਬਦੇਸੀ ਜਰਵਾਣਿਆਂ ਦੇ ਰਾਜ ਦੀਆਂ ਜੜ੍ਹਾਂ ਕਟ ਦੇਣ ਦੇ ਉਤਸ਼ਾਹ ਦੀਆਂ ਐਸੀਆਂ ਅਬੁੱਝ ਜੋਤਾਂ ਜਗਾ ਦਿੱਤੀਆਂ ਜਿਨ੍ਹਾਂ ਦੇ ਬੁਝਾਣ ਲਈ ਜ਼ੁਲਮੀ ਹਕੂਮਤ ਨੇ ਕਰੜੀਆਂ ਤੋਂ ਕਰੜੀਆਂ ਹਨੇਰੀਆਂ ਝੁਲਾਈਆਂ, ਪਰ ਇਹ ਸ਼ਮ੍ਹਾਂ ਸਦਾ ਜਗ-ਮਗਾਂਦੀ ਰਹੀ ਅਤੇ ਆਪਣੀਆਂ ਅਗਿਣਤ ਕੁਰਬਾਨੀਆਂ ਦੀ ਸ਼ਕਤੀ ਨਾਲ ਨਿਰਦਈ ਬਦੇਸ਼ੀ ਹਕੂਮਤ ਦਾ ਅੰਤ ਕਰ ਦਿੱਤਾ।

੩—ਆਪ ਨੇ ਆਪਣੀ ਉੱਚ ਰਹਿਣੀ ਦੀ ਛੋਹ ਨਾਲ ਖਾਲਸਾ ਕੌਮ ਨੂੰ ਐਸੀ ਸਾਂਝੀਵਾਲਤਾ ਦੇ ਸੱਚਿਆਂ ਵਿਚ ਢਾਲ ਦਿੱਤਾ ਕਿ ਇਨ੍ਹਾਂ ਦਾ ਸਭ ਕੁਝ ਸਾਂਝਾ ਕਰ ਦਿੱਤਾ। ਇਨ੍ਹਾਂ ਦਾ ਦੁਖ ਸਾਂਝਾ, ਸੁਖ ਸਾਂਝਾ, ਲੰਗਰ ਸਾਂਝਾ ਅਤੇ ਭੰਡਾਰਾ (ਖਜ਼ਾਨਾ) ਆਦਿ ਸਭ ਸਾਂਝਾ ਹੋ ਗਿਆ। ਇਹ ਸਾਂਝ ਇਥੋਂ ਤਕ ਵਧੀ ਕਿ ਇਨ੍ਹਾਂ ਵਿਚੋਂ ਕਿਸੇ ਇਕ ਨੂੰ ਕੰਡਾ ਚੁਭਦਾ ਸੀ ਤਾਂ ਇਸ ਦੀ ਪੀੜ ਨਾਲ ਸਾਰੀ ਕੌਮ ਤੜਫ ਪੈਂਦੀ ਸੀ ਅਤੇ ਜੇ ਇਕ ਨੂੰ ਲਾਭ ਪ੍ਰਾਪਤ ਹੁੰਦਾ ਸੀ ਤਾਂ ਇਸ ਨੂੰ ਸਭ ਕੋਈ ਆਪਣਾ ਲਾਭ ਸਮਝਦਾ ਸੀ।

੪—ਅਤਿ ਦੇ ਭਿਆਨਕ ਕਸ਼ਟਾਂ ਤੇ ਅਤਿਆਚਾਰਾਂ ਦੇ ਸਮੇਂ ਖਾਲਸੇ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣ ਲਈ, ਜਿੱਥੇ ਉਸ ਦੀ ਰਹਿਣੀ ਬਹਿਣੀ ਨੂੰ ਬਦਲ ਦਿੱਤਾ ਉਥੇ ਨਾਲ ਹੀ ਉਸ ਦੀ

ਬੋਲੀ ਆਦਿ ਸਭ ਕੁਝ ਤਬਦੀਲ ਕਰ ਦਿੱਤਾ। ਇਹ ਸਭ ਕੁਝ ਪਾਠਕ ਅਗਲੇ ਪੰਨਿਆਂ ਪਰ ਸਣ-ਵੇਰਵੇ ਪੜ੍ਹਨਗੇ ।

੫–ਰਾਜਸੀ ਗੌਰਵਤਾ ਤੋਂ ਛੁੱਟ ਆਪ ਦਾ ਪ੍ਰਮਾਰਥਕ ਜੀਵਨ ਐਨੀ ਉਚਿਆਣ ਪਰ ਪਹੁੰਚ ਚੁਕਾ ਸੀ ਕਿ ਆਪ ਦੇ ਹੱਥੋਂ ਅੰਮ੍ਰਿਤ ਪਾਨ ਕਰਨ ਵਿਚ ਵੱਡੀ ਵਡਿਆਈ ਤੇ ਮਾਣ ਸਮਝਿਆ ਜਾਂਦਾ ਸੀ । ਬਾਬਾ ਆਲਾ ਸਿੰਘ ਜੀ ਪਟਿਆਲਾ ਰਾਜ ਦਾ ਬਾਨੀ ਇਸ ਗੱਲ ਪਰ ਸਦਾ ਫ਼ਖ਼ਰ ਕਰਦਾ ਹੁੰਦਾ ਸੀ ਕਿ ਉਸ ਨੇ ਨਵਾਬ ਕਪੂਰ ਸਿੰਘ ਦੇ ਹੱਥੋਂ ਅੰਮ੍ਰਿਤ ਛਕਿਆ ਸੀ ।

ਪਟਿਆਲਾ<br>
ਅਗਸਤ ਸੰਨ ੧੯੫੨

ਬਾਬਾ ਪ੍ਰੇਮ ਸਿੰਘ

---

# ਤਤਕਰਾ ਤਸਵੀਰਾਂ ਦਾ

# ਲੇਖ-ਸੂਚੀ

———

# ਜੀਵਨ ਬ੍ਰਿਤਾਂਤ

# ਨਵਾਬ ਕਪੂਰ ਸਿੰਘ ਜੀ

## ਦਲਾਂ ਤੇ ਮਿਸਲਾਂ ਦਾ ਬਾਨੀ

## ਅਤੇ

## ਸਰਬੱਤ ਖਾਲਸੇ ਦੇ ਦਿਲਾਂ ਦਾ ਬਾਦਸ਼ਾਹ

## ਜਨਮ

ਸੰਮਤ ੧੭੫੪ ਬਿ: ਦਾ ਸੁਭਾਗਾ ਵਰ੍ਹਾ, ਸਿੱਖ ਇਤਿਹਾਸ ਵਿਚ ਸਦਾ ਲਈ ਉਜਾਗਰ ਰਹੇਗਾ। ਇਸੇ ਸਾਲ ਉਸ ਮਹਾਨ ਵਿਅੱਕਤੀ ਨੇ ਜਨਮ ਲਿਆ, ਜਿਸਨੇ ਖਾਲਸਾ ਪੰਥ ਦੇ ਨਾਂ ਨੂੰ, ਸੰਸਾਰ ਪਰ ਸੂਰਜ ਵਤ ਪਰਕਾਸ਼-ਮਾਨ ਕਰ ਦਿੱਤਾ।

ਆਪ ਦਾ ਜਨਮ ਚੌਧਰੀ ਦਲੀਪ ਸਿੰਘ ਵਿਰਕ ਦੇ ਘਰ, ਪਿੰਡ ਕਾਲੋ ਕੇ, ਪਰਗਨਾਂ ਸ਼ੇਖੂਪੁਰਾ ਵਿਚ ਹੋਇਆ*।

---

*ਨਵਾਬ ਕਪੂਰ ਸਿੰਘ ਦੇ ਜਨਮ ਅਤੇ ਜਨਮ-ਭੂਮੀ ਬਾਰੇ ਕੁਝ ਲੇਖਕਾਂ ਨੂੰ ਟਪਲਾ ਲੱਗਾ ਹੈ, ਜਿਨ੍ਹਾਂ ਨੇ ਆਪ ਦਾ ਜਨਮ, ਫੈਜ਼ੁਲਾਪੁਰ ਦਾ ਲਿਖਿਆ ਹੈ। ਭੁਲੇਖੇ ਦਾ ਕਾਰਨ ਸਪੱਸ਼ਟ ਹੈ ਚੂੰਕਿ ਆਪ ਦੀ ਮਿਸਲ ਦਾ ਨਾਂ ਫੈਜ਼ੁਲਾਪੁਰੀਆ ਮਿਸਲ ਸੀ। ਇਸ ਤੋਂ ਹੀ, ਇਸੇ ਪਿੰਡ ਨੂੰ ਆਪ ਦੀ ਜਨਮ-ਭੂਮੀ ਸਮਝ ਲਿਆ ਗਿਆ। ਫੈਜ਼ੁਲਾਪੁਰ ਨੂੰ ਆਪ ਨੇ ਢੇਰ ਚਿਰ ਪਿਛੋਂ, ਸੰਮਤ ੧੭੯੦ ਬਿ: (੧੭੩੩ ਈ:) ਵਿਚ ਫਤਹ ਕਰਕੇ ਇਸਦਾ ਨਾਂ ਸਿੰਘ ਪੁਰ ਰੱਖਿਆ ਅਤੇ ਇਸ ਨੂੰ ਆਪਣਾ ਨਿਵਾਸ-ਸਥਾਨ ਸਥਾਪਤ ਕੀਤਾ। ਇਸ ਬਾਰੇ ਅਸਾਂ ਬਾਬਾ ਆਸਾ ਸਿੰਘ ਜੀ ਵਿਰਕ ਘਰਾਣੇ ਦੇ ਬਜ਼ੁਰਗ ਦੀ ਕਥਨੀ ਨੂੰ ਪ੍ਰਮਾਣੀਕ ਮੰਨਿਆਂ ਹੈ।

ਬਿਰਧਾਂ ਦੀਆਂ ਕਥਨੀਆਂ ਅਤੇ ਪੁਰਾਤਨ ਲਿਖਤੀ ਸਾਖੀਆਂ ਨੂੰ ਮੇਲ ਕੇ ਵਿਚਾਰਿਆ ਜਾਏ ਤਾਂ ਆਪ ਦੇ ਜੀਵਨ ਦੀ ਚੋਖੀ ਸਾਮੱਗਰੀ ਅੱਖਾਂ ਮੂਹਰੇ ਆ ਜਾਂਦੀ ਹੈ।

ਪਿੰਡ ਕਾਲੋਕੇ ਵਿਚ ਵਿਰਕਾਂ ਦੀਆਂ ਚਾਰ ਪੱਤੀਆਂ ਸਨ। ਚੌਧਰੀ ਦਲੀਪ ਸਿੰਘ ਮਾਲੋਕੀ ਪੱਤੀ ਦਾ ਪੱਤੀਦਾਰ ਸੀ। ਜਿੱਥੇ ਉਹ ਪੱਤੀਦਾਰੀ ਅਤੇ ਚੌਧਰਮੇ ਲਈ ਇਲਾਕੇ ਵਿਚ ਪ੍ਰਸਿੱਧ ਸੀ, ਉਥੇ ਉਸ ਤੋਂ ਵੀ ਵਧ, ਗੁਰੂ ਘਰ ਦੇ ਸਿਦਕੀ ਸਿੱਖ ਹੋਣ ਦੇ ਕਾਰਨ ਉਸ ਨੂੰ ਬਹੁਤਾ ਮਾਣ ਪਰਾਪਤ ਸੀ।

## ਕਪੂਰ ਸਿੰਘ ਦਾ ਬਾਲਪਨ

ਕਪੂਰ ਸਿੰਘ ਦੇ ਬਾਲਪਨ ਦੇ ਜਿੰਨੇ ਕੁ ਸਮਾਚਾਰ ਖੋਜ ਕਰਨ ਪਰ ਮਿਲੇ ਹਨ ਉਹ ਇਹ ਹਨ ਕਿ ਸਿਰਜਨਹਾਰ ਇਸ ਬਾਲਕ ਦੀ ਸਾਜਨਾ ਐਸੀ ਵਿਲੱਖਣ ਸਾਜੀ ਸੀ, ਜਿਸ ਨੂੰ ਵੇਖਣ ਵਾਲੇ ਅਚੰਭਤ ਹੋ ਜਾਂਦੇ ਸਨ।

ਇੰਨੀ ਉਮਰ ਦੇ ਬੱਚਿਆਂ ਵਿਚ ਕਪੂਰ ਸਿੰਘ ਦਾ ਕਦ ਚੋਖਾ ਉੱਚਾ ਸੀ। ਜੁੱਸਾ ਦੂਹਰਾ ਅਤੇ ਸ਼ਕਤੀ ਭਰਪੂਰ ਸੀ, ਚਿਹਰਾ ਭਰਵਾਂ ਤੇ ਜੋਤ-ਮਈ ਸੀ। ਬੁੱਧੀ ਐਨੀ ਤੀਖਨ ਕਿ ਥੋੜ੍ਹੇ ਸਮੇਂ ਵਿਚ ਹੀ ਆਪਣੀ ਧਰਮੀ ਮਾਂ ਤੋਂ ਬਹੁਤ ਸਾਰੀ ਗੁਰਬਾਣੀ ਮੁਖ-ਆਗਰ ਕੰਠ ਕਰ ਲਈ। ਇਸ ਤੋਂ ਛੁੱਟ ਸਮੇਂ ਦੀ ਲੋੜ ਅਨੁਸਾਰ ਸ਼ਸਤ੍ਰ-ਵਿਦਿਆ, ਤੇਗ, ਨੇਜੇ ਅਤੇ ਢਾਲ ਦੀ ਵਰਤੋਂ, ਤੀਰ, ਤੁਰੰਗ ਦੀ ਨਿਸ਼ਾਨਾ-ਬਾਜ਼ੀ ਵਿਚ ਪੂਰਨ ਪਰਬੀਨਤਾ ਪਰਾਪਤ ਕਰ ਲਈ।

ਚੌਧਰੀ ਦਲੀਪ ਸਿੰਘ ਚਪਲ ਘੋੜਿਆਂ ਅਤੇ ਸੁੰਦਰ ਘੋੜੀਆਂ ਦੇ ਪਾਲਣ ਦਾ ਬੜਾ ਸ਼ੁਕੀਨ ਸੀ, ਜਿਸ ਦੇ ਕਾਰਨ ਸੁਤੇ ਹੀ ਕਾਕਾ

ਕਪੂਰ ਸਿੰਘ ਘੋੜ-ਸਵਾਰੀ ਵਿਚ ਐਨੇ ਉੱਚੇ ਕਮਾਲ ਪਰ ਪੁਜ ਗਿਆ ਕਿ ਉਸ ਦਾ ਨਾਂ ਨਾਮੀ ਸਵਾਰਾਂ ਵਿਚ ਗਿਣਿਆਂ ਜਾਣ ਲੱਗਾ।

## ਨਵਾਂ ਜਨਮ

ਕਪੂਰ ਸਿੰਘ ਦੇ ਬਾਲ-ਪਨ ਦੀਆਂ ਖੇਡਾਂ ਦੀਆਂ ਰੁਚੀਆਂ ਜੰਗੀ ਕਰਤਬਾਂ ਦੇ ਅਭਿਆਸ ਨੂੰ ਵਧਾਵਣ ਵਲ ਰਹਿੰਦਿਆਂ ਸਨ। ਆਪ ਦੀ ਮਨ ਭਾਂਵਦੀ ਖੇਡ ਇਹ ਸੀ ਕਿ ਪਿੰਡ ਦੇ ਨੌਜਵਾਨ ਬਾਲਕਾਂ ਨੂੰ ਇਕੱਠਾ ਕਰਕੇ ਉਨ੍ਹਾਂ ਨੂੰ ਦੋਹਾਂ ਭਾਗਾਂ ਵਿਚ ਵੰਡ ਦਿੰਦਾ। ਇਕ ਦਲ ਦੀ ਅਗਵਾਈ ਆਪ ਕਰਦਾ ਅਤੇ ਦੂਜੇ ਨੂੰ ਵੈਰੀ ਦੀ ਸੈਨਾਂ ਸਮਝ ਕੇ ਉਸ ਪਰ ਹਨੇਰ ਦੇ ਜੋਸ਼ ਨਾਲ ਹੱਲਾ ਬੋਲਦਾ ਜੋ ਅਸਲ ਸੰਗਰਾਮ ਤੋਂ ਕਿਸੇ ਤਰ੍ਹਾਂ ਵੀ ਘੱਟ ਨਾ ਸੀ ਹੁੰਦਾ। ਇਸ ਸਮੇਂ ਉਹ ਵੈਰੀ ਦਲ ਦੇ ਖਿਡਾਰੀਆਂ ਨੂੰ ਘੇਰੇ ਵਿਚ ਲੈਣ ਦਾ ਯਤਨ ਕਰਦਾ ਅਤੇ ਜਦ ਉਹ ਕਾਬੂ ਆ ਜਾਂਦੇ ਤਾਂ ਉਨ੍ਹਾਂ ਤੋਂ ਹਥਿਆਰ ਖੋਹ ਕੇ ਉਨ੍ਹਾਂ ਨੂੰ ਕੈਦੀ ਬਣਾ ਲੈਂਦਾ, ਆਦਿ।

ਦੱਸਿਆ ਜਾਂਦਾ ਹੈ ਕਿ ਇਕ ਦਿਨ ਇਨ੍ਹਾਂ ਜੰਗੀ ਅਭਿਆਸਾਂ ਦੇ ਕਰਦਿਆਂ ਟਾਕਰਾ ਕਰ ਰਹੀ ਫ਼ੌਜ ਦੇ ਇਕ ਨੌਜਵਾਨ ਨੇ ਜੋ ਜੋਸ਼ ਵਿਚ ਮੱਤਾ ਹੋਇਆ ਸੀ ਆਪ ਪਰ ਤੇਗ਼ ਦਾ ਵਾਰ ਕੀਤਾ ਜੋ ਸੰਜੋਗ ਨਾਲ ਉਹ ਉਸ ਨੂੰ ਢਾਲ ਪਰ ਨਾ ਲੈ ਸਕਿਆ ਅਤੇ ਉਹ ਸਿਧੇ ਆਪ ਦੇ ਮੋਢੇ ਪਰ ਲੱਗਾ ਜਿਸ ਨਾਲ ਚੋਖੀ ਡੂੰਘਾਈ ਤਕ ਮੋਢਾ ਕੱਟ ਗਿਆ। ਪਹਿਲੇ ਪਹਿਲ ਤਾਂ ਉਸ ਸਮੇਂ ਦੇ ਫਟ-ਬੰਨ੍ਹਾਂ ਦੀ ਵਿਚਾਰ ਸੀ ਕਿ ਕਪੂਰ ਸਿੰਘ ਇਸ ਘਾਓ ਤੋਂ ਨਰੋਆ ਨਾ ਹੋ ਸਕੇਗਾ ਪਰ ਲੰਮਾ ਇਲਾਜ ਕਰਨ ਪਰ ਫੱਟ ਮੋੜਾ ਖਾ ਗਿਆ ਤੇ

ਆਪ ਨੂੰ ਮੁੜ ਨਵਾਂ ਜਨਮ ਮਿਲਿਆ । ਬਾਲ-ਪਨ ਦੀਆਂ ਜੰਗੀ ਖੇਡਾਂ ਦੇ ਝੁਕਾਵ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਨਿੱਕੀ ਉਮਰ ਤੋਂ ਹੀ ਮੈਦਾਨ ਜੰਗ ਵਿਚ ਆਪਣੇ ਕਮਾਲ ਦਸਣ ਵਾਲਾ ਹੋਣਹਾਰ ਲਾਲ ਸੀ।

## ਕਪੂਰ ਸਿੰਘ ਦਾ ਅੰਮ੍ਰਿਤ ਪਾਨ ਕਰਨਾ

ਬੰਦਾ ਸਿੰਘ ਬਹਾਦਰ ਦੀ ਲੂੰ ਕੰਡੇ ਕਰ ਦੇਣ ਵਾਲੀ ਅਨੋਖੀ ਸ਼ਹੀਦੀ ਦੇ ਉਪਰੰਤ ਬੰਦਈਆਂ ਤੇ ਖਾਲਸੇ ਵਿਚ ਕੁਝ ਸਿਧਾਂਤੀ ਮਤਭੇਦ ਉਪਜ ਪਿਆ। ਇਸ ਸਮੇਂ ਬੰਦਈਆਂ ਨੇ ਇਕ ਰਾਤ ਚੁਪ-ਚਾਪ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਦੂਜੇ ਬੰਨੇ ਖਾਲਸੇ ਨੇ ਸ੍ਰੀ ਅਕਾਲ ਤਖ਼ਤ ਦੀ ਸੇਵਾ ਆਪਣੇ ਹੱਥ ਲੈ ਲਈ ।

ਇਸ ਤਰ੍ਹਾਂ ਦੋਹਾਂ ਧਿਰਾਂ ਵਿਚ ਪਿਆਰ ਦੀ ਥਾਂ ਦੁਪਿਆਰ ਨੇ ਮਲ ਲਈ। ਹੁਣ ਸੰਮਤ ੧੭੭੮ ਬਿਕਰਮੀ (੧੭੨੧ ਈਸਵੀ) ਦੀ ਵਿਸਾਖੀ ਦਾ ਸਮਾਗਮ ਨੇੜੇ ਆ ਗਿਆ। ਇਸ ਮੌਕੇ ਆਪਸ ਦੇ ਕੋੜੱਤਣ ਦੇ ਵਧੇਰੇ ਵਧ ਜਾਣ ਦੀ ਸੰਭਾਵਨਾ ਨੂੰ ਅਨੁਭਵ ਕਰਕੇ ਪੰਥ ਦੇ ਕੁਝ ਸ਼ੁਭ-ਚਿੰਤਕ ਸ੍ਰੀ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿ ਦੇਵਾਂ ਜੀ ਦੀ ਸੇਵਾ ਵਿਚ ਦਿੱਲੀ ਹਾਜ਼ਰ ਹੋਏ। ਅੰਮ੍ਰਿਤਸਰ ਵਿ ਜੋ ਕੁਝ ਹੋ ਰਿਹਾ ਸੀ ਉਹ ਸਵਿਸਥਾਰ ਉਨ੍ਹਾਂ ਮਾਤਾਵਾਂ ਨੂੰ ਕ ਸੁਣਾਇਆ। ਲੰਮੀ ਸੋਚ ਦੇ ਬਾਅਦ ਇਹ ਵਿਉਂਤ ਸੋਚੀ ਹ ਕਿ ਭਾਈ ਮਨੀ ਸਿੰਘ ਜੀ ਨੂੰ ਅੰਮਿਤਸਰ ਭੇਜਿਆ ਜਾਏ ਅਤੇ ਉ ਦੋਹਾਂ ਧਿਰਾਂ ਦਾ ਵਿਚੋਲਾ ਬਣ ਕੇ ਖਾਲਸੇ ਦਾ ਆਪਸ ਵਿਚ ਮੇ ਮਿਲਾਪ ਕਰਵਾ ਦੇਵੇ ।

ਭਾਈ ਸਾਹਿਬ ਮਾਤਾਵਾਂ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਪਹੁੰਚ ਗਏ*। ਇਥੇ ਆਪ ਨੇ ਦੋਹਾਂ ਧੜਿਆਂ ਨੂੰ ਸੰਤੁਸ਼ਟ ਕਰਕੇ ਪੰਥ ਨੂੰ ਖ਼ੂਨ-ਖ਼ਰਾਬੇ ਤੋਂ ਬਚਾ ਲਿਆ ਅਤੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਮੁੜ ਖਾਲਸੇ ਦੇ ਹੱਥ ਸੌਂਪੀ।

ਹੁਣ ਖਾਲਸੇ ਵਿਚ ਏਕਤਾ ਆ ਗਈ ਸੀ, ਇਸ ਲਈ ਆਵਣ ਵਾਲੀ ਵਿਸਾਖੀ, ਸਰੱਬਤ ਖਾਲਸੇ ਨੇ ਮਿਲ ਕੇ ਐਸੀ ਰੌਣਕ ਨਾਲ ਮਨਾਈ ਜਿਸ ਦੀ ਨਜ਼ੀਰ ਪਹਿਲਾਂ ਘੱਟ ਮਿਲਦੀ ਸੀ।

ਇਸ ਸਮਾਗਮ ਦੀ ਵਿਸ਼ੇਸ਼ ਸਫਲਤਾ ਇਹ ਸੀ ਕਿ ਭਾਈ ਸਾਹਿਬ ਦੇ ਪਰਚਾਰ ਦੇ ਕਾਰਨ ਬੇਅੰਤ ਮਾਈ ਭਾਈ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ, ਜਿਨ੍ਹਾਂ ਵਿਚ ਕਪੂਰ ਸਿੰਘ ਨੇ ਭਾਈ ਮਨੀ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਪਾਨ ਕੀਤਾ। ਇਸ ਬਾਰੇ ਗਿਆਨੀ ਗਿਆਨ ਸਿੰਘ ਇਉਂ ਲਿਖਦਾ ਹੈ:—

ਕਬਿੱਤ—ਬ੍ਰਿਕ ਗੋਤ ਜ਼ਿਮੀਂਦਾਰ, ਤਹਾਂ ਕਾ ਬਸਨਵਾਰ, ਥਾ ਦਲੀਪ ਸਿੰਘ ਭਾਰ, ਤੁਰਕਨ ਸੰਤਾਯੋ ਹੈ। ਕਪੂਰ ਸਿੰਘ ਦਾਨ ਸਿੰਘ ਦੋਹਾਂ ਪੁਤ੍ਰਾਂ ਸਮੇਤ ਮਨੀ ਸਿੰਘ ਜੀ ਤੇ ਸੁਧਾ ਛਕ ਮੁਦਾ ਪਾਯੋ ਹੈ†।

## ਜੀਵਨ ਵਿਚ ਚਾਨਚੱਕ ਪਲਟਾ

ਸ਼ਹੀਦ ਭਾਈ ਤਾਰਾ ਸਿੰਘ ਜੀ, ਪਿੰਡ, ਵਾਂ‡ ਨਿਵਾਸੀ ਆਪਣੇ

---

*ਬੰਦਾ ਸਿੰਘ ਬਹਾਦਰ ਸਫਾ ੨੬੩।

†ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਸਫਾ ੬੮੯।

‡ਇਹ ਪਿੰਡ ਅੰਮ੍ਰਿਤਸਰ ਦੇ ਜ਼ਿਲੇ ਵਿਚ ਹੈ, ਇਸ ਦੇ ਲਾਗੇ ਇਕ ਹੋਰ ਪਿੰਡ ਵਸਦਾ ਹੈ, ਜਿਸ ਦਾ ਨਾਂ ਡੱਲਾ ਹੈ, ਇਸ ਲਈ ਇਹ ਪਿੰਡ ਸਮਿਲਤ ਨਾਂ ਨਾਲ 'ਡਲਵਾਂ' ਕਰਕੇ ਪ੍ਰਸਿਧ ਹੈ।

ਸਮੇਂ ਦਾ ਮਹਾਂ ਪਰ-ਉਪਕਾਰੀ, ਆਦਰਸ਼ਕ ਸਿੱਖ ਮੰਨਿਆਂ ਜਾਂਦਾ ਸੀ। ਜਿੱਥੇ ਉਹ ਨਾਮ ਬਾਣੀ ਦੀ ਰੰਗਣ ਵਿਚ ਸਦਾ ਰੱਤਾ ਰਹਿੰਦਾ ਸੀ, ਉਥੇ ਨਾਲ ਹੀ ਰਣ-ਭੂਮੀਆਂ ਦਾ ਨਿਰਭੈ ਜੋਧਾ ਪਰਸਿੱਧ ਸੀ।

ਉਸ ਨੇ ਆਪਣੇ ਪਿੰਡ ਆਪਣੀ ਭੋਂ ਵਿਚ ਇਕ ਬੁਰਜ ਉਸਾਰਿਆ ਹੋਇਆ ਸੀ, ਜਿਹੜਾ ਉਸ ਕਰੜੇ ਸਮੇਂ ਸਿੰਘਾਂ ਦੇ ਵੇਲੇ ਕੁਵੇਲੇ ਆ ਰਹਿਣ ਦਾ ਪੱਕਾ ਟਿਕਾਣਾ ਸੀ। ਲੰਗਰ ਆਪ ਦਾ ਅਮੁੱਕ ਚਲਦਾ ਸੀ, ਜਿਸ ਤੋਂ ਸਭ ਕੋਈ ਵਰਸਾਂਵਦਾ ਸੀ।

ਭਾਈ ਤਾਰਾ ਸਿੰਘ ਦੇ ਸਿੱਖੀ ਪਿਆਰ ਨੂੰ ਵੇਖ ਕੇ ਸਾਹਿਬ ਰਾਏ ਨੁਸ਼ਹਿਰੇ ਦਾ ਚੋਧਰੀ ਜਿਹੜਾ ਹਕੂਮਤ ਦਾ ਖੁਸ਼ਾਮਦੀ ਅਤੇ ਸਿੰਘਾਂ ਦਾ ਵੈਰੀ ਮੰਨਿਆਂ ਜਾਂਦਾ ਸੀ, ਭਾਈ ਜੀ ਦੇ ਬੁਰਜ ਵਿਚ ਸਿੰਘਾਂ ਦਾ ਰਹਿਣਾ ਅਤੇ ਲੰਗਰ ਤੋਂ ਲਾਭ ਪ੍ਰਾਪਤ ਕਰਨਾ ਤੱਕ ਕੇ ਉਹ ਈਰਖਾ ਦੀ ਅੱਗ ਵਿਚ ਸੜਦਾ ਰਹਿੰਦਾ ਸੀ। ਉਹ ਚਾਹੁੰਦਾ ਸੀ ਕਿ ਤਾਰਾ ਸਿੰਘ ਦੇ ਬੁਰਜ ਨੂੰ ਧਰਤੀ ਨਾਲ ਮਿਲਾ ਦਿੱਤਾ ਜਾਏ, ਜਿਥੇ ਸਿੰਘ ਆ ਕੇ ਟਿਕਦੇ ਹਨ ਅਤੇ ਲੰਗਰ ਬੰਦ ਕਰਵਾ ਦੇਵੇ ਜਿੱਥੋਂ ਉਨ੍ਹਾਂ ਨੂੰ ਖਾਣ ਲਈ ਪਰਸ਼ਾਦੇ ਮਿਲਦੇ ਹਨ।

ਇਸ ਨੀਚ ਭਾਵਨਾ ਦੇ ਪੂਰੇ ਕਰਨ ਲਈ ਉਹ ਮਿਰਜ਼ਾ ਜਾਫ਼ਰ ਬੇਗ, ਫ਼ੌਜਦਾਰ, ਪੱਟੀ ਦੀ ਹਾਜ਼ਰੀ ਵਿਚ ਪੁੱਜਾ ਤੇ ਭਾਈ ਤਾਰਾ ਸਿੰਘ ਦੇ ਵਿਰੁੱਧ ਇਹ ਦੂਸ਼ਨ ਲਾਇਆ ਕਿ ਉਸ ਨੇ, ਉਸ ਦੀਆਂ ਘੋੜੀਆਂ ਸਿੰਘਾਂ ਦੇ ਹੱਥ ਫੜਾ ਦਿੱਤੀਆਂ ਹਨ। ਇਸ ਤੋਂ ਛੁੱਟ ਇਹ ਵੀ ਕਿਹਾ ਕਿ ਉਹ ਸਿੰਘਾਂ ਨੂੰ ਆਪਣੇ ਬੁਰਜ ਵਿਚ ਪਨਾਹ ਦੇਂਦਾ ਹੈ ਤੇ ਖਾਣ ਲਈ ਲੰਗਰ ਵਰਤਾਂਦਾ ਹੈ।

ਇਉਂ ਮਿਰਜ਼ਾ ਜ਼ਾਫ਼ਰ ਬੇਗ ਨੂੰ ਭੜਕਾ ਕੇ ਸੰਣੇ ਤੁਰਕਾਨੀ

ਸਵਾਰਾਂ ਦੇ ਭਾਈ ਜੀ ਪਰ ਚਾੜ੍ਹ ਲੈ ਆਇਆ* ।

ਸਿੰਘਾਂ ਨੂੰ ਜਦ ਚੌਧਰੀ ਸਾਹਿਬ ਰਾਏ ਦੇ ਇਸ ਪਾਪ ਕਰਮ ਦਾ ਪਤਾ ਲੱਗਾ ਤਾਂ ਉਹ ਵੀ ਕੋਈ ਸਵਾ ਸੌ ਦੇ ਲਗ ਪਗ ਆਲਿਓਂ ਦੁਆਲਿਓਂ ਭਾਈ ਤਾਰਾ ਸਿੰਘ ਦੀ ਸਹਾਇਤਾ ਲਈ ਇਕੱਠੇ ਹੋ ਗਏ। ਇਨ੍ਹਾਂ ਵਿਚ ਸਰਦਾਰ ਬਘੇਲ ਸਿੰਘ ਢਿੱਲੋਂ ਦੇ ਜੱਥੇ ਨੇ ਵਿਸ਼ੇਸ਼ ਭਾਗ ਲਿਆ।†

ਜਾਫ਼ਰ ਬੇਗ ਦੇ ਸਵਾਰਾਂ ਨੇ ਉਥੇ ਪਹੁੰਚ ਕੇ ਪਿੰਡ ਨੂੰ ਘੇਰਾ ਪਾ ਲਿਆ ਅਤੇ ਲਗੇ ਗੋਲੀਆਂ ਦੀ ਬਰਖਾ ਵਸਾਵਣ। ਇਹਦੇ ਜਵਾਬ ਵਿਚ ਖਾਲਸੇ ਨੇ ਵੀ ਭਾਈ ਤਾਰਾ ਸਿੰਘ ਜੀ ਦੀ ਅਗਵਾਈ ਵਿਚ ਜੀਵਨ ਤੋਂ ਹੱਥ ਧੋ ਕੇ ਜਾਫ਼ਰ ਬੇਗ ਦਾ ਉਹ ਕਹਿਰ ਦਾ ਟਾਕਰਾ ਕੀਤਾ ਕਿ ਹਾਕਮ ਨੂੰ ਲੈਣੇ ਦੀ ਥਾਂ ਦੇਣੇ ਪੈ ਗਏ । ਸਾਰਾ ਦਿਨ ਲੋਹੇ ਨਾਲ ਲੋਹਾ ਖੜਕਦਾ ਰਿਹਾ। ਲੌਢੇ ਪਹਿਰ ਖਾਲਸਾ ਬੁਰਜ ਦੇ ਮੋਰਚਿਆਂ ਤੋਂ ਨਿਕਲ ਕੇ ਵੈਰੀ ਪਰ ਟੁੱਟ ਪਿਆ ਅਤੇ ਐਸੀਆਂ ਤੇਗਾਂ ਮਾਰੀਆਂ ਕਿ ਪੱਟੀ ਦੀ ਸੈਨਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹ ਆਪਣੇ ਕਈ ਸੌ ਸਵਾਰ ਮਰਵਾ ਕੇ ਮੈਦਾਨ ਖਾਲਸੇ ਦੀ ਭੇਟਾ ਕਰਕੇ ਆਪਣੀਆਂ ਜਾਨਾਂ ਬਚਾ ਕੇ ਨਿਕਲ ਗਏ। ਮਰਨ ਵਾਲਿਆਂ ਵਿਚ ਜਾਫ਼ਰ ਬੇਗ ਦਾ ਭਤੀਜਾ ਵੀ ਸੀ‡ ।

---

*ਅਗੇ ਜਾ ਕੇ ਬੁੱਢੇ ਦਲ ਦੇ ਸਿੰਘਾਂ ਨੇ ਸਾਹਿਬ ਰਾਏ ਨੂੰ ਸਿਖੀਆਦਾਇਕ ਮੌਤੇ ਮਾਰਿਆ। (ਹਰੀ ਰਾਮ ਗੁਪਤਾ ਸਿਖ ਹਿਸਟਰੀ ਸਫਾ ੨੪; ਸ਼ਮਸ਼ੇਰ ਖਾਲਸਾ ਜਿਲਦ ੨ ਸਫਾ ੭੮, ੨੩੮)

†ਸਰਦਾਰ ਤੇਜਾ ਸਿੰਘ ਤੇ ਸ: ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼ ਸਫਾ ੧੨੦, ਰਤਨ ਸਿੰਘ ਭੰਗੂ ਪੁਰਾਤਨ ਪੰਥ ਪ੍ਰਕਾਸ਼ ਸਫ਼ਾ ੧੭੯, ਗਿਆਨ ਸਿੰਘ ਪੰਥ ਪ੍ਰਕਾਸ਼ ਸਫ਼ਾ ੪੯੮ ।

‡ਸਰਦਾਰ ਤੇਜਾ ਸਿੰਘ ਤੇ ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ ! ਸਿਖਜ਼, ਸਫਾ ੧੨੦ ।

ਇਥੋਂ ਭਾਂਜ ਖਾ ਕੇ ਮਿਰਜ਼ਾ ਜਾਫ਼ਰ ਬੇਗ ਸਿੱਧਾ ਲਾਹੌਰ ਪੁਜਾ ਅਤੇ ਜ਼ਕਰੀਆ ਖਾਨ ਕੋਲ ਜਾ ਪਿਟਿਆ। ਖਾਨ ਬਹਾਦਰ ਨੇ ਉਸ ਦੀ ਸਹਾਇਤਾ ਲਈ ਮੋਮਨ ਖਾਨ ਦੀ ਤਹਿਤ ਵਿਚ ਫੌਜ ਭੇਜ ਕੇ ਭਾਈ ਤਾਰਾ ਸਿੰਘ ਦੇ ਬੁਰਜ ਪਰ ਧਾਵਾ ਕਰਨ ਦਾ ਹੁਕਮ ਦਿੱਤਾ ਤਾਂ ਜੋ ਉਸ ਨੂੰ ਜੀਉਂਦਾ ਫੜ ਕੇ ਲਾਹੌਰ ਹਾਜ਼ਰ ਕੀਤਾ ਜਾਵੇ।

ਮੋਮਨ ਖਾਨ ਨੇ ਪਹੁੰਚ ਕੇ ਬੁਰਜ ਨੂੰ ਘੇਰਾ ਪਾ ਲਿਆ। ਇਧਰੋਂ ਖਾਲਸੇ ਨੇ ਵੀ ਉਹ-ਅੰਧਾ-ਧੁੰਧ ਗੋਲੀਆਂ ਵਸਾਈਆਂ ਕਿ ਵੈਰੀ ਦੇ ਅਨੇਕ ਜੁਵਾਨ ਸਦਾ ਦੀ ਨੀਂਦੇ ਸਵਾ ਦਿੱਤੇ।

ਛੇਕੜ ਸਿੰਘਾਂ ਪਾਸ ਦਾਰੂ ਸਿੱਕਾ ਮੁਕ ਗਿਆ। ਤਲਵਾਰਾਂ ਧੂਹ ਕੇ ਗੜ੍ਹੀ ਵਿਚੋਂ ਬਾਹਰ ਨਿਕਲ ਆਏ। ਇਸ ਸਮੇਂ ਐਸੀ ਸਿਰੀ ਸਾਹਿਬ ਖੜਕੀ ਕਿ ਇਕ ਕਹਿਰ ਵਰਤ ਗਿਆ। ਇਥੇ ਭਾਈ ਤਾਰਾ ਸਿੰਘ, ਰਣ ਵਿਚ ਅਨੇਕਾਂ ਦੇ ਆਹੂ ਲਾਹੁੰਦਾ ਹੋਇਆ, ਵੈਰੀਆਂ ਦੀਆਂ ਬਰਛੀਆਂ ਦੇ ਕਈ ਫਟ ਸਰੀਰ ਪਰ ਖਾਕੇ ਸ਼ਹੀਦੀ ਦਾ ਅੰਮ੍ਰਿਤ ਪੀ ਗਿਆ*। ਇਹ ਘਟਨਾ ਵੈਸਾਖ ਸੰਮਤ ੧੭੮੩ ਬਿ: (ਸੰਨ ੧੭੨੬) ਦੀ ਹੈ।

## ਖਾਲਸੇ ਪਰ ਇਸ ਸ਼ਹੀਦੀ ਦਾ ਕੀ ਪਰਭਾਵ ਪਿਆ

ਸੰਤ ਸਰੂਪ, ਮਹਾਂ ਪਰ-ਉਪਕਾਰੀ, ਭਾਈ ਤਾਰਾ ਸਿੰਘ ਜੀ ਦੀ ਜਰਵਾਣਿਆਂ ਦੇ ਹੱਥੋਂ ਸ਼ਹੀਦੀ ਦੀ ਖ਼ਬਰ ਜਿਉਂ ਜਿਉਂ ਖਾਲਸੇ ਵਿਚ ਖਿੱਲਰਦੀ ਗਈ ਤਿਉਂ ਤਿਉਂ ਜੰਗਲ ਦੀ ਅਗਨ

---

*ਭਾਈ ਤਾਰਾ ਸਿੰਘ ਦਾ ਸ਼ਹੀਦ ਗੰਜ ਖਾਦਮ ਗੜ੍ਹੀ ਪਾਸ ਪ੍ਰਸਿਧ ਅਸਥਾਨ ਹੈ ਜੋ ਅੱਜ ਤਕ ਮੌਜੂਦ ਹੈ।

ਦੀ ਤਰ੍ਹਾਂ ਭਾਂਬੜ ਮਚਾਈ ਗਈ। ਵੈਰੀਆਂ ਦੇ ਇਸ ਅੱਤਿਆਚਾਰ ਨੇ ਨੌਜਵਾਨ ਖਾਲਸੇ ਦੇ ਜੀਵਨ ਵਿਚ ਤੂਫ਼ਾਨ-ਵਤ ਪ੍ਰੀਵਰਤਣ ਲੈ ਆਂਦਾ। ਸੈਂਕੜੇ ਗੁਰ-ਸਿੱਖਾਂ ਨੇ ਆਪਣੇ ਨਿੱਜੀ ਕੰਮ ਧੰਦੇ ਤਿਆਗ ਕੇ ਅੱਗੇ ਨੂੰ ਆਪਣਾ ਜੀਵਨ ਨਿਰੋਲ ਪੰਥ ਸੇਵਾ, ਅਤੇ ਜ਼ਾਲਮ ਹਕੂਮਤ ਤੋਂ ਭਾਈ ਤਾਰਾ ਸਿੰਘ ਦੀ ਹੱਤਿਆ ਦਾ ਬਦਲਾ ਲੈਣ ਦਾ ਪ੍ਰਣ ਕੀਤਾ। ਇਨ੍ਹਾਂ ਕੁਰਬਾਨੀ ਦੇ ਪਤੰਗਿਆਂ ਵਿਚ ਨੌਜਵਾਨ ਕਪੂਰ ਸਿੰਘ ਦਾ ਨਾਂ ਵਿਸ਼ੇਸ਼ ਲਿਖਨ-ਯੋਗ ਹੈ। ਆਪ ਦੇ ਮਨ ਨੂੰ ਉਪਰੋਕਤ ਘਟਨਾ ਨੇ ਐਨਾ ਪੀੜਤ ਕੀਤਾ ਕਿ ਆਪ ਨੇ ਨਾ ਕੇਵਲ ਘਰ ਦੇ ਕੰਮ ਕਾਜ ਤੋਂ ਹੀ ਮੂੰਹ ਮੋੜ ਲਿਆ, ਸਗੋਂ ਸਾਕਾਂ ਸੰਬੰਧੀਆਂ ਤੋਂ ਵੀ ਨਿਰਮੋਹ ਹੋ ਕੇ ਸਦਾ ਲਈ ਆਪਣੇ ਆਪ ਨੂੰ ਪੰਥ ਦੀ ਸੇਵਾ ਲਈ ਸਮਰਪਨ ਕਰ ਦਿੱਤਾ। ਹੁਣ ਕਪੂਰ ਸਿੰਘ ਸਣੇ ਕਈ ਹੋਰਨਾਂ ਜਵਾਨਾਂ ਦੇ ਘਰੋਂ ਨਿਕਲ ਕੇ ਅੰਮ੍ਰਿਤਸਰ ਪਹੁੰਚਾ ਅਤੇ ਦੀਵਾਨ ਦਰਬਾਰਾ ਸਿੰਘ ਦੇ ਜੱਥੇ ਵਿਚ ਮਿਲ ਗਿਆ।

## ਅੰਮ੍ਰਿਤਸਰ ਵਿਚ ਖਾਲਸੇ ਦਾ ਇਕੱਠ

ਜਿਹਾ ਕਿ ਪਾਠਕ ਉਪਰ ਪੜ੍ਹ ਆਏ ਹਨ ਕਿ ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ ਨੇ ਸਾਰੇ ਖਾਲਸੇ ਨੂੰ ਇਕ ਹਲੂਣਾ ਦੇ ਦਿੱਤਾ ਸੀ। ਸਭ ਕੋਈ ਇਹ ਚਾਹੁੰਦਾ ਸੀ ਕਿ ਅਤਿਆਰਿਆਂ ਨੂੰ ਐਸੇ ਕਰਾਰੇ ਹੱਥ ਦੱਸੇ ਜਾਣ ਕਿ ਹਕੂਮਤ ਨੂੰ ਪਤਾ ਲੱਗ ਜਾਏ ਕਿ ਕਿਸੇ ਬਿਦੋਸ਼ੇ ਉਪਕਾਰੀ ਦੀ ਸ਼ਹੀਦੀ ਦਾ ਫਲ ਕਿਵੇਂ ਭੁਗਤਣਾ ਪੈਂਦਾ ਹੈ।

ਇਸ ਵਿਚਾਰ ਨੂੰ ਵਰਤੋਂ ਵਿਚ ਲਿਆਣ ਲਈ, ਖਾਲਸੇ ਨੇ

ਅੰਮ੍ਰਿਤਸਰ ਵਿਚ ਇਕ ਵੱਡਾ ਇਕੱਠ ਕੀਤਾ* । ਜਿਸ ਵਿਚ ਲੰਮੀ ਵਿਚਾਰ ਦੇ ਉਪਰੰਤ ਇਹ ਗੁਰਮਤਾ ਸੋਧਿਆ ਗਿਆ, ਜਿਸ ਦੀਆਂ ਏਹ ਧਾਰਾਂ ਸਨ:-

੧. ਹਕੂਮਤ ਨੂੰ ਨਿਤਾਣਾ ਕਰਨ ਲਈ ਸ਼ਾਹੀ ਖਜ਼ਾਨੇ ਲਈ ਇਲਾਕਿਆਂ ਤੋਂ ਆਵਣ ਵਾਲੀ ਮਾਇਆ ਪਹੁੰਚਣ ਤੋਂ ਪਹਿਲਾਂ ਹੀ ਆਪਣੇ ਅਧਿਕਾਰ ਵਿਚ ਕਰ ਲਈ ਜਾਇਆ ਕਰੇ ।

੨. ਸ਼ਾਹੀ ਹਥਿਆਰ-ਘਰਾਂ ਤੋਂ ਹਥਿਆਰ ਅਤੇ ਹਕੂਮਤ ਦੇ ਘੋੜਿਆਂ ਦੇ ਗੱਲਿਆਂ ਤੋਂ ਘੋੜੇ ਪ੍ਰਾਪਤ ਕਰਕੇ ਖਾਲਸੇ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾਣ ।

੩. ਲਗਦੇ ਵਾਹ ਹਕੂਮਤ ਦੇ ਸਹਾਇਕਾਂ, ਖੁਸ਼ਾਮਦੀਆਂ ਦੀ ਵੀ ਪੂਰੀ ਪੂਰੀ ਸੁਧਾਈ ਕੀਤੀ ਜਾਏ ।

ਇਨ੍ਹਾਂ ਵਿਚਾਰਾਂ ਸਮੇਂ ਜੋਸ਼ੀਲੇ ਨੌਜੁਵਾਨ ਕਪੂਰ ਸਿੰਘ ਨੇ ਇਨਾਂ ਵਧ ਚੜ੍ਹ ਕੇ ਭਾਗ ਲਿਆ ਕਿ ਜਥੇਦਾਰ ਦਰਬਾਰਾ ਸਿੰਘ ਨੇ ਆਪ ਨੂੰ ਮੁਖ ਸੇਵਾਦਾਰਾਂ ਵਿਚ ਪਰਵਾਨ ਕਰ ਲਿਆ ।

## ਸੰਮਤ ੧੭੯੩-੯੪ ਦੀਆਂ ਮਾਰਾਂ

ਜਥੇਦਾਰ ਦਰਬਾਰਾ ਸਿੰਘ ਜੀ ਦੇ ਉਪਰੋਕਤ ਫ਼ੈਸਲੇ ਅਨੁਸਾਰ, ਕਪੂਰ ਸਿੰਘ ਦੀ ਅਗਵਾਈ ਹੇਠ ਇਕ ਤਕੜਾ ਜੱਥਾ ਮਾਝੇ ਵਿਚ ਫਿਰ ਨਿਕਲਿਆ । ਜੱਥੇ ਵਿਚੋਂ ਕੁਝ ਸਿਆਣੇ ਅਤੇ ਉਤਸ਼ਾਹੀ ਸਿੰਘ, ਵੈਰੀ ਦੀਆਂ ਖ਼ਬਰਾਂ ਪਹੁੰਚਾਣ ਦੀ ਸੇਵਾ ਲਈ ਨੀਯਤ ਕੀਤੇ ਗਏ ।

*ਗਿਆਨ ਸਿੰਘ, ਪੰਥ ਪ੍ਰਕਾਸ਼, ਸਫਾ ਪ੨੯ ।

ਅਜੇ ਥੋੜ੍ਹੇ ਦਿਨ ਹੀ ਬੀਤੇ ਸਨ ਕਿ ਚਾਨਚੱਕ ਸੂਹੇ ਖ਼ਬਰ ਲੈ ਆਏ ਕਿ ਚਾਰ ਲੱਖ ਰੁਪਿਆ, ਮੁਲਤਾਨ ਦੇ ਇਲਾਕੇ ਦੇ ਮਾਲੀਏ ਦਾ ਦਿੱਲੀ ਸ਼ਾਹੀ ਖ਼ਜ਼ਾਨੇ ਲਈ ਜਾ ਰਿਹਾ ਹੈ। ਜਿਸ ਦੀ ਰਾਖੀ ਲਈ ਦੋ ਸੌ ਸਵਾਰਾਂ ਦਾ ਹਥਿਆਰ-ਬੰਦ ਦਸਤਾ ਨਾਲ ਹੈ। ਇਹ ਦੋ ਕੁ ਦਿਨਾਂ ਤੀਕ ਲਾਹੌਰ ਦੀ ਹੱਦ ਵਿਚ ਪਹੁੰਚਣਗੇ* ।

ਇਹ ਸੁਣਦੇ ਸਾਰ ਹੀ ਖਾਲਸੇ ਨੇ ਝਟਾ-ਪਟ ਕੋਈ ੪੦੦ ਖਿੰਡੇ ਹੋਏ ਸਿੰਘ ਇਕੱਠੇ ਕਰ ਲਏ ਅਤੇ ਇਹ ਖ਼ਜ਼ਾਨਾਂ ਖੁੱਡੀਆਂ ਪਰਗਨਾ ਲਾਹੌਰ ਦੇ ਮੁਕਾਮ ਪਰ ਪੁੱਜਾ ਤਾਂ ਖਾਲਸਾ ਇਕਾ-ਇਕ ਇਸ ਪਰ ਬਿਜਲੀ ਵਾਂਗ ਕੜਕ ਕੇ ਟੁੱਟ ਪਿਆ ਅਤੇ ਸਾਰਾ ਖ਼ਜ਼ਾਨਾਂ ਆਪਣੇ ਅਧਿਕਾਰ ਵਿਚ ਲੈ ਲਿਆ। ਰਖਵਾਲੀ ਫ਼ੌਜ ਦੇ ਜਵਾਨਾਂ ਵਿਚੋਂ ਲਗ ਪਗ ਅੱਧਿਆਂ ਤੋਂ ਵਧ ਮਾਰੇ ਯਾ ਫੱਟੜ ਕਰ ਦਿੱਤੇ ਅਤੇ ਬਾਕੀ ਰਹਿੰਦਿਆਂ ਨੇ ਭੱਜ ਕੇ, ਬੜੀ ਕਠਨਤਾ ਨਾਲ ਆਪਣੀਆਂ ਜਾਨਾਂ ਬਚਾ ਲਈਆਂ ਤੇ ਲਾਹੌਰ ਜਾ ਪਹੁੰਚੇ।

ਖ਼ਜ਼ਾਨੇ ਦੇ ਨਾਲ ਮੁਰਦਿਆਂ ਤੇ ਫੱਟੜਾਂ ਦੇ ਘੋੜੇ ਤੇ ਸ਼ਸਤਰ ਵੀ ਲਗਦੇ ਹੱਥ ਖਾਲਸੇ ਨੇ ਸਾਂਭ ਲਏ† ।

ਇਸ ਸਮੇਂ ਖਾਲਸੇ ਨੇ ਇੰਨੀ ਫੁਰਤੀ ਤੋਂ ਕੰਮ ਲਿਆ ਕਿ

---

* ਉਸ ਸਮੇਂ ਦਾ ਇਤਿਹਾਸ ਦਸਦਾ ਹੈ ਕਿ ਖਬਰ-ਰਸਾਨੀ ਦੇ ਪੱਖ ਵਿਚ ਖਾਲਸਾ ਉੱਚੇ ਕਮਾਲ ਪਰ ਪੁੱਜਾ ਹੋਇਆ ਸੀ।

† ਇਸ ਘਟਨਾ ਬਾਰੇ ਇਤਿਹਾਸ ਵਿਚ ਇਉਂ ਲਿਖਿਆ ਹੈ:—
ਉਸ ਸਮੇਂ ਖਜ਼ਾਨਾ ਸ਼ਾਹੀ । ਮੁਲਤਾਨੋਂ ਦਿੱਲੀ ਜੋ ਜਾਹੀ ।
ਸੁਨ ਸਿੰਘਨ ਮਨ ਖੁਸ਼ੀ ਮਨਾਕੇ । ਤੀਸਕ ਕੋਸ ਉਪਰ ਧਾਕੇ ।
ਨਿਕਟ ਖੁੰਡੀਆਂ ਘੇਰਿਓ ਜਾਈ । ਥੋੜ੍ਹੀ ਸੀ ਕੁਝ ਭਈ ਲੜਾਈ ।
ਤਾਕੇ ਸੰਗ ਫੌਜ ਰਖਵਾਲੀ । ਥੀ ਸੋ ਦੌੜ ਗਈ ਕਿਤ ਸਾਰੀ ।
ਗੱਡੇ ਭਰੇ ਰੁਪਯਨ ਕਰੇ । ਚਾਰ ਲਾਖ ਕੇ ਥ ਸੋ ਨੇਰੇ ।

ਲਾਹੌਰ ਤੋਂ ਵੈਰੀ ਦੀ ਸਹਾਇਤਾ ਲਈ ਫ਼ੌਜ ਦੇ ਪਹੁੰਚਣ ਤੋਂ ਪਹਿਲਾਂ ਹੀ ਉਹ ਰਾਵੀ ਦੀਆਂ ਝੱਲਾਂ ਵਿਚ ਜਾ ਵੜਿਆ ਜਿੱਥੇ ਸ਼ਾਹੀ ਕਰਮਚਾਰੀਆਂ ਦਾ ਪਹੁੰਚਣਾ ਅਸੰਭਵ ਸੀ। ਫਿਰਤੂ ਦਸਤਾ ਦੋ ਚਾਰ ਦਿਨ ਇਧਰ ਉਧਰ ਭਾਲ ਕਰਕੇ ਲਾਹੌਰ ਪਰਤ ਗਿਆ। ਇਹ ਗੱਲ ਸਾਵਣ ਸੰਮਤ ੧੭੮੩ ਦੀ ਹੈ।

## ਦੂਜੀ ਮਾਰ

ਉਪਰਲੀ ਘਟਨਾ ਦੇ ਦੋ ਕੁ ਮਹੀਨੇ ਉਪਰੰਤ ਇਕ ਲੱਖ ਰੁਪਈਆ ਕਸੂਰ ਤੋਂ ਲਾਹੌਰ ਭੇਜਿਆ ਜਾ ਰਿਹਾ ਸੀ। ਸੂਬੇ ਵੱਲੋਂ ਰਾਖੀ ਪਹਿਰੇ ਦਾ ਬੜਾ ਤਕੜਾ ਪਰਬੰਧ ਸੀ। ਖਬਰ-ਪੁਚਾਊ ਸੇਵਾਦਾਰਾਂ ਨੇ ਇਸ ਦੀ ਚਵੰਡੇ ਆ ਖਬਰ ਦਿੱਤੀ। ਖਾਲਸਾ ਤੁਰੰਤ ਦੀਵਾਨ ਦਰਬਾਰਾ ਸਿੰਘ ਦੀ ਅਗਵਾਈ ਹੇਠ ਤਿਆਰ ਹੋ ਕੇ, ਕਾਹਨੇ-ਕਾਛੇ ਦੇ ਲਾਗੇ, ਸ਼ਾਹੀ ਖ਼ਜ਼ਾਨੇ ਨੂੰ ਅੱਗੋਂ ਜਾ ਮੱਲਿਆ ਤੇ ਪਹਿਰੂਆਂ ਨੂੰ ਘੇਰਾ ਪਾ ਕੇ ਪਹਿਲਾਂ ਉਹਨਾਂ ਦੇ ਹਥਿਆਰ ਖੋਹ ਲਏ ਅਤੇ ਫਿਰ ਖ਼ਜ਼ਾਨਾਂ ਖੋਹਕੇ ਉਨ੍ਹਾਂ ਦੇ ਹੀ ਪਸ਼ੂਆਂ ਪਰ ਲੱਦਿਆ ਲਦਾਇਆ ਹੱਕ ਖੜਿਆ ਅਤੇ ਆਪਣੇ ਨੀਯਤ ਕੀਤੇ, ਸੁਰਖਯਤ ਸਥਾਨ ਪਰ ਪਹੁੰਚ ਗਏ*। ਸ਼ਾਹੀ ਸੈਨਾ ਕਈ ਦਿਨ ਟੱਕਰਾਂ ਮਾਰ ਕੇ ਅਸਫ਼ਲ ਪਿਛਾਂਹ ਪਰਤ ਗਈ। ਇਸ ਧਾਵੇ ਵਿਚ ਵਧੇਰੇ ਸਿੰਘ ਚਵਿੰਡੇ ਦੇ ਸਨ।

---

*ਗਿਆਨ ਸਿੰਘ, ਪੰਥ ਪ੍ਰਕਾਸ਼ ਸਫ਼ਾ ੫੩੧-੩੨; ਗੋਕਲ ਚੰਦ, ਟ੍ਰਾਂਸਫਾਰਮੇਸ਼ਨ ਆਫ਼ ਸਿਖਿਜ਼ਮ, ਸਫ਼ਾ ੧੯੩; ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼, ਸਫ਼ਾ ੧੨੦

# ਤੀਜੀ ਸਫ਼ਲਤਾ

ਮੁਰਤਜ਼ਾ ਖ਼ਾਨ ਉਚਕਜ਼ਈ, ਪ੍ਰਸਿੱਧ ਘੋੜਿਆਂ ਦਾ ਸ਼ਾਹੀ ਸੁਦਾਗਰ ਸੀ* । ਇਹ ਹਜ਼ਾਰਾਂ ਦੀ ਗਿਣਤੀ ਵਿਚ ਘੋੜੇ ਤੇ ਹਥਿਆਰ ਅਫ਼ਗਾਨਿਸਤਾਨ, ਵਜ਼ੀਰਸਤਾਨ, ਈਰਾਨ ਅਤੇ ਹੋਰਨਾਂ ਦੂਰ ਦੂਰ ਦੇਸ਼ਾਂ ਤੋਂ ਮੰਗਵਾ ਕੇ ਸ਼ਾਹੀ ਫੌਜ ਲਈ ਹਕੂਮਤ ਪਾਸ ਵੇਚਦਾ ਰਹਿੰਦਾ ਸੀ । ਇਸ ਵਪਾਰ ਵਿਚ ਇਸ ਲੱਖਾਂ ਰੁਪਏ ਕਮਾਏ ਸਨ, ਜਿਸ ਦੇ ਕਾਰਨ ਇਹ ਹਕੂਮਤ ਦਾ ਇਕ ਲੋੜੀਂਦਾ ਅੰਗ ਮੰਨਿਆਂ ਜਾਂਦਾ ਸੀ । ਅੱਸੂ ਸੰਮਤ ੧੭੯੩ ਦੀ ਗੱਲ ਹੈ ਕਿ ਇਹ

---

*ਮਲੂਮ ਰਹੇ ਕਿ ਮੁਰਤਜ਼ਾ ਖਾਨ ਕੇਵਲ ਸ਼ਾਹੀ ਸੌਦਾਗਰ ਹੀ ਨਹੀਂ ਸੀ ਸਗੋਂ ਇਸ ਤੋਂ ਵਧ ਇਸਲਾਮੀ ਹਕੂਮਤ ਦੀ ਸੱਜੀ ਬਾਂਹ ਸੀ ! ਇਹ ਜਹਾਦੀ ਜੋਸ਼ ਵਿਚ ਸਦਾ ਲਈ ਖਾਲਸੇ ਦੇ ਟਾਕਰਿਆਂ ਵਿਚ ਮੂਹਰੇ ਰਹਿੰਦਾ ਸੀ । ਇਸ ਹਕੂਮਤ ਨੂੰ ਖੁਸ਼ ਕਰਨ ਲਈ ਸੰਨ ੧੭੨੭ ਈਸਵੀ ਵਿਚ ਮੋਮੀਨ ਖਾਨ, ਨਾਇਬ ਸਲਤਨਤ ਦੀ ਗਸ਼ਤੀ ਫ਼ੌਜ ਨਾਲ ਮਿਲ ਕੇ ਸਿੰਘ ਦੇ ਸਿਰਾਂ ਦਾ ਸ਼ਿਕਾਰ ਕਰਕੇ ਬੜੀ ਪ੍ਰਸਿੱਧਤਾ ਪ੍ਰਾਪਤ ਕੀਤੀ ਸੀ । ਇਸੇ ਤਰ੍ਹਾਂ ਭਾਈ ਤਾਰਾ ਸਿੰਘ ਸ਼ਹੀਦ ਪਰ ਚੜ੍ਹਾਈ ਸਮੇਂ, ਇਹ ਸਣੇ ਕੁਝ ਜਹਾਦੀਆਂ ਦੇ ਸਿੰਘਾਂ ਦੇ ਵਿਰੁਧ ਲੜਿਆ ਸੀ । ਛੇਕੜ ਇਹ ਭੀਲੋਵਾਲ ਦੀ ਲੜਾਈ ਵਿਚ ਖਾਲਸੇ ਦੇ ਵਿਰੁਧ ਜਹਾਦੀ ਲੜਾਈ ਲੜਦਾ ਹੋਇਆ ਸਿੰਘਾਂ ਦੇ ਹੱਥੋਂ ਮਾਰਿਆ ਗਿਆ ਸੀ । ਖਾਲਸੇ ਨੂੰ ਮੁਰਤਜ਼ਾ ਖਾਨ ਦੇ ਵਿਰੁਧ ਬੜਾ ਰੁਹ ਸੀ । ਸਾਡੇ ਇਤਿਹਾਸ ਵਿਚ ਇਸ ਦੇ ਜਹਾਦੀ ਜੋਸ਼ ਅਤੇ ਗਾਜ਼ੀਆਂ ਨਾਲ ਮਿਲ ਕੇ ਸਿੰਘਾਂ ਵਿਰੁੱਧ ਭੀਲੋਵਾਲ ਦੇ ਜਹਾਦੀ ਜੰਗ ਬਾਰੇ ਇਉਂ ਲਿਖਤ ਮਿਲਦੀ ਹੈ:

ਤਾਜਰ ਮਿਲਯੋ ਮੁਰਤਜ਼ਾ ਖਾਨ ।
ਸਿੰਘਨ ਹਨਨ ਸਵਾਬ ਪਛਾਨ ।

ਫਿਰ ਸਿੰਘਾਂ ਹਥੋਂ ਇਸ ਦੀ ਮੌਤ ਬਾਰੇ ਇਹ ਲਿਖਿਆ ਹੈ;

ਤਾਜਰ ਆਏ ਮੁਰਤਜ਼ਾ ਖਾਨੇ ।
ਕਹੀ ਤਿਆਰੀ ਮੌਤ ਪਰਾਨੇ ।

ਗਿਆਨ ਸਿੰਘ ਪੰਥ ਪ੍ਰਕਾਸ਼ ਸਫ਼ਾ ੫੫੧-੫੬੩

ਕਈ ਸੌ ਘੋੜਿਆਂ ਦਾ ਗਲਾ ਅਤੇ ਹਥਿਆਰਾਂ ਦਾ ਜ਼ਖੀਰਾ ਲੈ ਕੇ ਸਣੇ ਆਪਣੇ ਕਾਫ਼ਲੇ ਦੇ ਦਿੱਲੀ ਜਾ ਰਿਹਾ ਸੀ।

ਇਹ ਜਦ ਜੰਡਿਆਲੇ ਤੋਂ ਇਕ ਮੰਜ਼ਲ ਦੀ ਵਾਟ ਪਰ ਪੁਜਾ ਤਾਂ ਕਪੂਰ ਸਿੰਘ ਦੇ ਜੱਥੇ ਨੂੰ ਇਕ ਸੂਹੇ ਨੇ ਖਬਰ ਆ ਦਿੱਤੀ ਕਿ ਘੋੜਿਆਂ ਅਤੇ ਹਥਿਆਰਾਂ ਦਾ ਇਕ ਵੱਡਾ ਸਾਂਗਾ ਦਿੱਲੀ ਜਾ ਰਿਹਾ ਹੈ। ਜੇ ਕਦੇ ਇਸ ਦੀ ਸੁਧਾਈ ਕੀਤੀ ਜਾਏ ਤਾਂ ਸਾਰੇ ਜੱਥੇ ਦੀ ਹਥਿਆਰਾਂ ਤੇ ਘੋੜਿਆਂ ਦੀ ਥੁੜ ਪੂਰੀ ਹੋ ਸਕਦੀ ਹੈ। ਖਾਲਸੇ ਨੇ ਇਹ ਗ਼ੈਬੀ ਸਹਾਇਤਾ ਕਾਦਰ ਵਲੋਂ ਭੇਜੀ ਹੋਈ ਸਮਝੀ। ਉਸੇ ਵਕਤ ਸਾਰਾ ਜੱਥਾ ਤਿਆਰ ਹੋ ਕੇ ਉਥੇ ਪਹੁੰਚ ਗਿਆ, ਜਿਥੇ ਇਸ ਕਾਫ਼ਲੇ ਰਾਤ ਬੀਤਾਣ ਲਈ ਡੇਰਾ ਕਰਨਾ ਸੀ। ਬਸ ਘੋੜਿਆਂ ਨੂੰ ਸਾਹਮਣੇ ਵੇਖ ਕੇ ਖਾਲਸੇ ਇਕਾ-ਇਕ ਇੱਨਾ ਪਰ ਟੁਟ ਪਏ ਤੇ ਹੁਣ ਆਪਣੇ ਮਰੀਅਲ ਘੋੜਿਆਂ ਤੋਂ ਉਤਰ ਕੇ ਸ਼ਾਹੀ ਘੋੜਿਆਂ* ਪਰ ਸਵਾਰ ਹੋ ਕੇ ਤੁਰਤ ਫੁਰਤ ਅੱਖਾਂ ਤੋਂ ਓਹਲੇ ਹੋ ਗਏ।†

ਇਨ੍ਹਾਂ ਘੋੜਿਆਂ ਤੇ ਹਥਿਆਰਾਂ ਦੇ ਮਿਲਣ ਨਾਲ ਖਾਲਸਾ ਦਲ ਦੀ ਬਹੁਤ ਬੜੀ ਥੁੜ ਪੂਰੀ ਹੋ ਗਈ। ਹੁਣ ਉਹ ਇੱਨਾ ਸ਼ਕਤੀਵਰ ਹੋ ਗਿਆ ਕਿ ਛੋਟੀ ਮੋਟੀ ਗਸ਼ਤੀ ਫ਼ੌਜ ਨਾਲ ਤਕੜੀ ਟੱਕਰ ਲੈਣ ਦੇ ਸਮਰੱਥ ਹੋ ਗਿਆ ਸੀ।

ਉਪਰ ਲਿਖੀਆਂ ਮਾਰਾਂ ਦੇ ਮਾਰਨ ਨਾਲ ਖਾਲਸੇ ਦਾ ਇੱਨਾ ਹੱਥ ਖੁਲ੍ਹਾ ਹੋ ਗਿਆ ਸੀ ਕਿ ਉਹ ਮੁੜ ਦਿਨੋ ਦਿਨ ਵਧਣ ਫੁਲਣ ਲੱਗਾ। ਥੋੜੇ ਦਿਨਾਂ ਵਿਚ ਉਹ ਸੈਂਕੜਿਆ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਵਧ ਗਿਆ।

---

*ਸ਼ਮਸ਼ੇਰ ਖਾਲਸਾ ਭਾਗ ੨, ਸਫਾ ੨੧੪

†ਸ਼ਮਸ਼ੇਰ ਖਾਲਸਾ ਭਾਗ ੨, ਸਫਾ ੨੧੧-੨੧੨।

‡ਗੋਕਲ ਚੰਦ, ਟ੍ਰਾਂਸਫਾਰਮੇਸ਼ਨ ਆਫ ਸਿਖਿਜ਼ਮ, ਸਫਾ ੧੯੪; ਤੇ ਸ਼ਾਰਟ ਹਿਸਟਰੀ ਸਫਾ ੧੨੯।

## ਦਿੱਲੀ ਤੇ ਲਾਹੌਰ ਦੀ ਫ਼ੌਜ ਦਾ ਮਿਲਵਾਂ ਇਕੱਠ

ਸ਼ਾਹੀ ਖ਼ਜ਼ਾਨੇ ਦੀ ਖੋਹਾ-ਖਾਹੀ ਦੀਆਂ ਖਬਰਾਂ ਸੁਣ ਕੇ ਦਿੱਲੀ ਦੀ ਹਕੂਮਤ ਬੜੀ ਘਬਰਾਈ ਅਤੇ ਆਪਣੀ ਵਿਸ਼ੇਸ਼ ਸੈਨਾ ਲਾਹੌਰ ਦੀ ਫ਼ੌਜੀ ਸਹਾਇਤਾ ਲਈ ਪੰਜਾਬ ਵਲ ਤੋਰੀ, ਤਾਂ ਜੋ ਸਿੱਖਾਂ ਦੀ ਉਠ ਰਹੀ ਸ਼ਕਤੀ ਨੂੰ ਵਧਣ ਤੋਂ ਪਹਿਲਾਂ ਹੀ ਮਿੱਧ ਦਿੱਤਾ ਜਾਏ। ਪੰਜਾਬ ਵਿਚ ਪਹੁੰਚ ਕੇ ਜ਼ਕਰੀਆ ਖਾਨ ਦੀ ਇੱਛਾ ਅਨੁਸਾਰ ਇਨ੍ਹਾਂ ਦੋਹਾਂ ਸਮਿੱਲਤ ਫ਼ੌਜਾਂ ਨੇ ਖਾਲਸੇ ਦੀ ਭਾਲ ਵਿਚ ਝਾੜ ਝਾੜ ਤੇ ਖੱਡ ਖੱਡ ਨੂੰ ਛਾਣ ਮਾਰਿਆ ਅਤੇ ਕਈ ਥਾਈਂ ਡਟ ਕੇ ਟਾਕਰੇ ਵੀ ਹੋਏ ਪਰ ਖਾਲਸੇ ਦੀ ਅਗਵਾਈ ਦੀ ਵਾਗ ਡੋਰ ਦੀਵਾਨ ਦਰਬਾਰਾ ਸਿੰਘ ਤੇ ਕਪੂਰ ਸਿੰਘ ਵਰਗਿਆਂ ਮਹਾਨ ਆਗੂਆਂ ਦੇ ਹੱਥਾਂ ਵਿਚ ਹੋਣ ਦੇ ਕਾਰਨ ਵੈਰੀ ਜਿਉਂ ਜਿਉਂ ਖਾਲਸੇ ਨੂੰ ਦਬਾਣ ਦਾ ਯਤਨ ਕਰਦਾ ਸੀ, ਅਮਰ ਖਾਲਸਾ ਤਿਉਂ ਤਿਉਂ ਦੂਣਾ ਚੌਣਾ ਹੋ ਕੇ ਕੁੰਦਨ ਵਾਂਗ ਵਧੇਰੀ ਚਮਕ ਨਾਲ ਸ਼ੁਧ ਹੋ ਹੋ ਨਿਖਰਦਾ ਸੀ।

## ਹਕੂਮਤ ਨੂੰ ਪੰਜਵੀਂ ਸਿਖਿਆ

ਮੁਹੰਮਦ ਜਾਫ਼ਰ ਖਾਨ, ਸੱਤ ਹਜ਼ਾਰੀ ਪਿਸ਼ਾਵਰ ਤੋਂ ਦਿੱਲੀ ਜਾ ਰਿਹਾ ਸੀ। ਦਿੱਲੀ ਦਾ ਪੁਰਾਣਾ ਰਾਹ, ਨੂਰ ਦੀਨ ਦੀ ਸਰਾਂ ਤੋਂ ਹੁੰਦਾ ਹੋਇਆ ਗੋਇੰਦਵਾਲ ਦੇ ਪੱਤਣੋਂ ਪਾਰ ਹੋ ਕੇ ਲੰਘਦਾ ਸੀ। ਜਾਫ਼ਰ ਖਾਨ ਅਜੇ ਪੱਤਣ ਪਰ ਪਹੁੰਚਿਆ ਹੀ ਸੀ ਕਿ ਕਿਸੇ ਨੇ ਸਰਦਾਰ ਬੁਢਾ ਸਿੰਘ ਅਤੇ ਬਾਗ ਸਿੰਘ ਨੂੰ ਖਬਰ ਆ ਦੱਸੀ ਕਿ ਜਾਫ਼ਰ ਖਾਨ ਲੱਖਾਂ ਰੁਪਿਆਂ ਦਾ ਸੋਨਾ ਚਾਂਦੀ ਦਿੱਲੀ ਲੈ ਜਾ ਰਿਹਾ ਹੈ। ਇਸ ਖ਼ਬਰ ਦੇ ਪਹੁੰਚਦੇ ਹੀ ਖਾਲਸਾ ਪੱਤਣ ਪਰ ਪੁਜ ਗਿਆ। ਇਹ ਜਾਫ਼ਰ ਖਾਨ ਦਿੱਲੀ ਹਕੂਮਤ ਦਾ ਪਤਵੰਤਾ ਕਰਮਚਾਰੀ ਸੀ।

ਇਹ ਜਦ ਆਪਣੇ ਕਾਫ਼ਲੇ (ਸਾਂਗੇ) ਨੂੰ ਬੇੜੀਆਂ ਦੀ ਰਾਹੀਂ ਦਰਿਆ ਬਿਆਸਾ ਤੋਂ ਪਾਰ ਕਰਨ ਵਿਚ ਲਗਾ ਹੋਇਆ ਸੀ ਇਸ ਦੇ ਕੁਝ ਪਹਿਰੇਦਾਰ ਪਾਰਲੇ ਕੰਢੇ ਪਰ ਠਹਿਰੇ ਹੋਏ ਸਨ ਅਤੇ ਕੁਝ ਅਜੇ ਉਰਾਰ ਹੀ ਸਨ ਕਿ ਇਕਾ-ਇਕ ਜਿਵੇਂ ਕਾਲੀਆਂ ਘਟਾ ਤੋਂ ਗੜੇਮਾਰ ਤੇ ਮੋਲੇਧਾਰ ਮੀਂਹ ਵਸ ਪੈਂਦਾ ਹੈ, ਠੀਕ ਇਸੇ ਤਰ੍ਹਾਂ ਗੋਲੀਆਂ ਦਾ ਮੀਂਹ ਕਾਫ਼ਲੇ ਪਰ ਵਸਣ ਲਗਾ । ਸਭ ਕਿਸੇ ਨੂੰ ਜਾਨ ਦੇ ਲਾਲੇ ਪੈ ਗਏ । ਕੋਈ ਜਾਨ ਬਚਾ ਕੇ ਕਿਧਰੇ ਨੱਠਾ ਅਤੇ ਕੋਈ ਕਿਧਰੇ ਭੱਜਾ। ਇਸ ਸਮੇਂ ਨੂੰ ਬਹੁ-ਮੁੱਲਾ ਜਾਣ ਕੇ, ਖਾਲਸੇ ਨੇ ਖਾਨ ਦੀ ਸਾਰੀ ਮਾਇਆ ਬੜੇ ਸਵਸ ਚਿਤ ਨਾਲ ਸਾਂਭ ਲਈ। ਪਾਤਣੀ ਤੇ ਖੇਵਟੀ ਅਜੇ ਰੌਲਾ ਹੀ ਪਾ ਰਹੇ ਸਨ ਕਿ ਖਾਲਸਾ ਪੂਰਨ ਨਿਰਭੈਤਾ ਨਾਲ ਵੇਖਦੇ ਵੇਖਦੇ ਘੋੜੇ ਉਡਾ ਕੇ ਅੱਖਾਂ ਤੋਂ ਉਹਲੇ ਹੋ ਗਿਆ । ਇਹ ਸੀ ਪੰਜਵੀਂ ਸਿਖਿਆ ਜੋ ਸੰਤ ਤਾਰਾ ਸਿੰਘ ਦੇ ਬਦਲੇ ਵਜੋਂ ਹਕੂਮਤ ਦੇ ਰੋਅਬ ਨੂੰ ਨਸ਼ਟ ਕਰਨ ਲਈ ਖਾਲਸੇ ਵਲੋਂ ਉਸ ਨੂੰ ਦਿੱਤੀ ਗਈ ।

## ਛੇਵੀਂ ਮਾਰ ਤੇ
## ਆਚਰਣ ਦੀ ਉੱਚਤਾ ਦਾ ਅਦੁੱਤੀ ਨਮੂਨਾ

ਸੰਮਤ ੧੭੯੪ ਬਿਃ ਨੂੰ ਦੀਵਾਨ ਦਰਬਾਰਾ ਸਿੰਘ, ਕਪੂਰ ਸਿੰਘ ਅਤੇ ਹਰੀ ਸਿੰਘ ਹਜ਼ੂਰੀਆ ਸਣੇ ਜੱਥਿਆਂ ਦੇ ਸ੍ਰੀ ਹਰਗੋਬਿੰਦ ਪੁਰੇ ਦੇ ਲਾਗੇ ਉਤਰੇ ਹੋਏ ਸੀ ਕਿ ਸੰਜੋਗ ਨਾਲ ਇਕ ਦਿਨ ਸੇਠ ਪਰਤਾਪ ਚੰਦ ਜੋ ਸਿਆਲਕੋਟ ਦਾ ਇਕ ਬੜਾ ਪਰਸਿੱਧ ਲੱਖਾਂਪਤੀ ਸੌਦਾਗਰ ਸੀ, ਜਿਸ ਦੀਆਂ ਹਿੰਦ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਕੋਠੀਆਂ ਚਲਦੀਆਂ ਸਨ, ਜਿਨ੍ਹਾਂ ਵਿਚੋਂ ਦਿੱਲੀ, ਬਨਾਰਸ,

ਮੁਰਸ਼ਦਾਬਾਦ ਅਤੇ ਸੂਰਤ ਦੀਆਂ ਸ਼ਾਖਾਂ ਦਾ ਵਪਾਰ ਦੂਰ ਦੂਰ ਤਕ ਖਿਲਰਿਆ ਹੋਇਆ ਸੀ।

ਇਹ ਲੱਖਾਂ ਰੁਪਿਆਂ ਦਾ ਮਾਲ ਕਸ਼ਮੀਰ, ਲੱਦਾਖ ਅਤੇ ਜੰਮੂ ਆਦਿ ਦੀ ਪੈਦਾਵਾਰ ਪਸ਼ਮੀਨਾ, ਸ਼ਾਲਾਂ, ਚਾਂਦੀ ਦੇ ਭਾਂਡੇ, ਕੇਸਰ, ਕਸਤੂਰੀ, ਗਲੀਚੇ ਆਦਿ ਹਿੰਦ ਭੇਜਦਾ ਸੀ ਅਤੇ ਹਿੰਦ ਦੀ ਉਪਜ ਪੰਜਾਬ ਤੇ ਕਸ਼ਮੀਰ ਪਹੁੰਚਾਂਦਾ ਸੀ।

ਇਸੇ ਪਰਤਾਪ ਚੰਦ ਦਾ ਟਾਂਡਾ ਜਿਸ ਵਿਚ ਕਈ ਸੌ ਪਸ਼ੂ, ਬਹੁਮੁਲੇ ਸਮਿਆਨ ਨਾਲ ਲੱਦੇ ਹੋਏ ਸਨ, ਨਾਲ ਦੇ ਖੁਲ੍ਹੇ ਮੈਦਾਨ ਵਿਚ ਆ ਉਤਰਿਆ। ਇਸ ਕਾਫ਼ਲੇ ਦੇ ਰਖਵਾਲੇ ਲਾਦੂ ਪਸ਼ੂਆਂ ਦੇ ਮਾਲਕ ਵਧੇਰੇ ਮੁਸਲਮਾਨ ਸਨ।

ਇਨ੍ਹਾਂ ਦੇ ਉਤਾਰਾ ਕਰਦਿਆਂ ਹੀ ਖਾਲਸੇ ਨੂੰ ਕਿਸੇ ਆਣ ਦਸਿਆ ਕਿ ਇਕ ਟਾਂਡਾ ਦੋ ਕੋਹਾਂ ਦੀ ਵਾਟ ਪਰ ਆ ਉਤਰਿਆ ਹੈ ਜੋ ਦਿੱਲੀ ਸ਼ਾਹੀ ਘਰਾਣੇ ਦਾ ਸਾਮਾਨ ਲੈ ਜਾ ਰਿਹਾ ਹੈ। ਬਸ ਹੁਣ ਵਧੇਰੀ ਸੋਚ ਦੀ ਲੋੜ ਨਹੀਂ ਸੀ। ਸ਼ਾਹੀ ਘਰਾਣੇ ਦੇ ਮਾਲ ਦਾ ਨਾਂ ਸੁਣ ਕੇ ਅਜੇ ਰਾਤ ਦਾ ਹਨੇਰਾ ਪਸਰਿਆ ਹੀ ਸੀ ਕਿ ਖਾਲਸਾ ਇਸ ਪਰ ਜਾ ਪਿਆ। ਇਥੇ ਪਹੁੰਚਦੇ ਹੀ ਐਸੀਆਂ ਅੰਧਾ-ਧੁੰਧ ਵਾਰਾਂ ਝਾੜੀਆਂ ਜਿਨ੍ਹਾਂ ਨਾਲ ਕਈ ਪਹਿਰੇਦਾਰਾਂ ਨੂੰ ਸਦਾ ਦੀ ਨੀਂਦੇ ਸੁਵਾ ਦਿੱਤਾ, ਜੋ ਬਾਕੀ ਬਚੇ ਉਨ੍ਹਾਂ ਭਜ ਕੇ ਜਾਨਾਂ ਬਚਾ ਲਈਆਂ। ਹੁਣ ਟਾਂਡਾ ਬੇ-ਖਸਮਾ ਰਹਿ ਗਿਆ, ਜੋ ਕੁਝ ਇਸ ਵਿਚ ਸੀ ਉਹ ਸਭ ਖਾਲਸੇ ਸਾਂਭ ਲਿਆ ਅਤੇ ਇਥੋਂ ਕੂਚ ਕਰਕੇ ਆਪਣੇ ਡੇਰੇ ਜਾ ਸਾਹ ਲਿਆ।

ਰਾਤ ਨੂੰ ਖਾਲਸੇ, ਹੱਥ ਆਏ ਮਾਲ ਦੀਆਂ ਜਦ ਗੰਢਾਂ ਖੋਲ੍ਹੀਆਂ ਤਾਂ ਇਨ੍ਹਾਂ ਵਿਚੋਂ ਬੜੀਆਂ ਬਹੁਮੁਲੀਆਂ ਸ਼ਾਲਾਂ ਆਦਿ ਨਿਕਲੀਆਂ। ਟਾਂਡੇ ਦੇ ਲਾਦੂ ਪਸ਼ੂਆਂ ਨਾਲ ਕੁਝ ਹਾਕਣ ਵਾਲੇ ਵੀ ਵਿਗਾਰੀ ਫੜ ਕੇ ਲਿਆਂਦੇ ਗਏ ਸਨ। ਇਨ੍ਹਾਂ ਖਾਲਸੇ ਨੂੰ ਦਸਿਆ ਕਿ ਇਸ ਵਿਚ ਸੰਦੇਹ ਨਹੀਂ ਕਿ ਇਹ ਸਾਰਾ ਮਾਲ ਸ਼ਾਹੀ ਘਰਾਣੇ ਲਈ ਦਿੱਲੀ ਜਾ ਰਿਹਾ ਹੈ ਪਰ ਇਸ ਦਾ ਮੁਲ, ਜੋ ਕਈ ਲੱਖ ਰੁਪਿਆ ਬਣਦਾ ਹੈ ਅਜੇ ਸੇਠ ਪਰਤਾਪ ਚੰਦ ਨੂੰ ਨਹੀਂ ਮਿਲਿਆ ਇਸ ਸਮਾਨ ਦੇ ਦਿੱਲੀ ਪਹੁੰਚਣ ਦੇ ਉਪਰੰਤ ਇਸ ਦਾ ਮੁਲ ਉਸ ਨੂੰ ਮਿਲੇਗਾ। ਇਸ ਸਾਮਾਨ ਦਾ ਮਾਲਕ ਇਸ ਸਮੇਂ ਸੇਠ ਆਪ ਹੈ ਜੋ ਰਾਤ ਦੇ ਛਪੋਲ ਵਿਚ ਫੱਟੜ ਹੋ ਗਿਆ ਸੀ ਅਤੇ ਜਾਨ ਬਚਾ ਕੇ ਉਹ ਲਾਗੇ ਹੀ ਕਿਤੇ ਜਾ ਲੁਕਿਆ ਸੀ।

ਪਸ਼ੂਆਂ ਦੇ ਮਾਲਕਾਂ ਤੋਂ ਇਹ ਵਾਰਤਾ ਸੁਣ ਕੇ ਜਥੇਦਾਰ ਨੇ ਖਾਲਸੇ ਨੂੰ ਦਸਿਆ ਕਿ ਖਾਲਸਾ ਜੀ ! ਆਪਾਂ ਬਾਦਸ਼ਾਹੀ ਮਾਲ ਪਰਾਪਤ ਕਰਨਾ ਹੈ ਨਾਕਿ ਆਪਣੇ ਹਿੰਦੂ ਭਾਈਆਂ ਦਾ। ਇਸ ਲਈ ਇਹ ਸਭ ਸਾਮਾਨ ਦੀਆਂ ਗੰਢਾਂ ਬੰਨ੍ਹਕੇ ਇਨ੍ਹਾਂ ਹੀ ਪਸ਼ੂਆਂ ਪਰ ਲਦਾ ਲਵੋ ਤੇ ਹਿੰਦੂ ਮਾਲਕ ਦੀ ਭਾਲ ਕਰਕੇ ਇਹ ਸਭ ਕੁਝ ਉਸ ਨੂੰ ਪਹੁੰਚਾ ਦਿੱਤਾ ਜਾਏ। ਸੋ ਉਸੇ ਤਰ੍ਹਾਂ ਕੀਤਾ ਗਿਆ ਅਤੇ ਬਿਨਾਂ ਕਿਸੇ ਇਕ ਵਸਤ ਦੇ ਅੰਗੀਕਾਰ ਕਰਨ ਦੇ ਸਾਰਾ ਲਟਾ-ਪਟਾ ਜਿਉਂ ਦਾ ਤਿਉਂ ਅਸਲ ਹਿੰਦੂ ਮਾਲਕ ਨੂੰ ਮੋੜ ਦਿੱਤਾ* । ਇਹ ਗੱਲ ਹੋਰ ਵੀ ਵਧੇਰੀ ਧਿਆਨ ਗੋਚਰੀ ਹੈ ਕਿ ਇਸ ਸਮੇਂ ਜੱਥੇ ਦੇ ਬਹੁਤ ਸਾਰੇ ਸਿੰਘਾਂ ਪਾਸ ਸਰੀਰ ਢਕਣ ਲਈ ਬਸਤਰ ਨਹੀਂ ਸਨ ਕੇਵਲ ਕਛਹਿਰੇ ਹੀ

---

*ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਸਫ਼ਾ ਪ੩੯।

ਪਹਿਰ ਹੋਏ ਸਨ ਅਤੇ ਸਿਆਲ ਦੀ ਰੁਤ ਸਿਰ ਪਰ ਆ ਰਹੀ ਸੀ ਪਰ ਇਹ ਹੈਰਾਨ ਕਰ ਦੇਣ ਵਾਲੀ ਗੱਲ ਹੈ ਕਿ ਇਨ੍ਹਾਂ ਬਸਤਰਾਂ ਦੀਆਂ ਗੱਠਾਂ ਵਿਚੋਂ ਇਕ ਕਪੜਾ ਵੀ ਆਪਣਾ ਸਰੀਰ ਢਕਣ ਲਈ ਕਿਸੇ ਨੇ ਆਪਣੇ ਪਾਸ ਨਾ ਰੱਖਿਆ।

ਇਸ ਘਟਨਾ ਤੋਂ ਸਾਫ਼ ਸਿੱਧ ਹੋ ਜਾਂਦਾ ਹੈ ਕਿ ਖਾਲਸੇ ਦੀਆਂ ਮਾਰਾਂ, ਧੰਨ ਪਦਾਰਥ ਦਾ ਲੁਟਣਾ ਯਾ ਆਪਣੇ ਆਪ ਨੂੰ ਧਨਾਢ ਬਣਾਉਣ ਲਈ ਨਹੀਂ ਸੀ ਹੁੰਦਾ, ਸਗੋਂ ਸਮੇਂ ਦੇ ਜ਼ਾਲਮ ਹਾਕਮਾਂ ਦਾ, ਜਨਤਾ ਦੇ ਮਨਾਂ ਤੋਂ ਡਰ ਦੂਰ ਕਰਨਾ ਅਤੇ ਉਨ੍ਹਾਂ ਨੂੰ ਆਪਣੇ ਕੀਤੇ ਅਤਿਆਚਾਰਾਂ ਦੀ ਸਿਖਿਆ ਦੇਣ ਲਈ ਸਨ। ਸੰਤੋਖੀ ਖਾਲਸੇ ਦੀ ਇਸ ਉਚ ਕਰਨੀ ਨੇ ਖਾਲਸੇ ਦੀ ਸ਼ਾਨ ਨੂੰ ਅਤਿ ਉੱਚਾ ਕਰ ਦਿੱਤਾ। ਲੱਖਾਂ ਰੁਪਿਆਂ ਦਾ ਪਦਾਰਥ ਆਪਣੇ ਕਬਜ਼ੇ ਵਿਚ ਕਰਕੇ ਮੋੜ ਦੇਣ ਦੀ ਨਜ਼ੀਰ ਸੰਸਾਰ ਤੇ ਕੋਈ ਨਹੀਂ ਮਿਲਦੀ।

## ਪੰਜਾਬ ਦੀ ਹਕੂਮਤ ਨੂੰ ਇਕ ਹੋਰ ਸਿੱਖਿਆ

ਦਿੱਲੀ ਦੀ ਹਕੂਮਤ ਨੂੰ ਜਦ ਸੂਬਾ ਲਾਹੌਰ ਵਲੋਂ ਤਿੰਨ ਸਾਲਾਂ ਤਕ ਮਾਲੀਏ ਆਦਿ ਦਾ ਕੋਈ ਰੁਪਿਆ ਨਾ ਪੁੱਜਾ ਤਦ ਦਿੱਲੀ ਵਲੋਂ ਜ਼ਕਰੀਆ ਖਾਨ ਪਰ ਕਰੜੀ ਨਰਾਜ਼ਗੀ ਪਰਗਟ ਕੀਤੀ ਗਈ। ਨਾਲ ਹੀ ਹੈਬਤ ਖਾਨ ਤੇ ਅਬਦੁੱਲਾ ਖਾਨ ਦੀ ਤਹਿਤ ਵਿਚ ਚੋਖੀ ਰੁਹੇਲਾ ਫੌਜ ਪੰਜਾਬ ਵਲ ਤੋਰੀ। ਬਾਦਸ਼ਾਹ ਨੇ ਹੈਬਤ ਖਾਨ ਨੂੰ ਹੁਕਮ ਦਿੱਤਾ ਕਿ ਜਿਉਂ ਹੋ ਸਕੇ ਖਿਰਾਜ ਦਾ ਬਕਾਇਆ ਸੂਬਾ ਲਾਹੌਰ ਤੋਂ ਵਸੂਲ ਕੀਤਾ ਜਾਏ। ਨਾਲ ਹੀ ਇਹ ਵੀ ਕਹਿ ਦਿੱਤਾ

ਕਿ ਜਿੰਨੇ ਦਿਨ ਸੂਬਾ ਖਰਾਜ ਦੇ ਦਾਖ਼ਲ ਕਰਨ ਵਿਚ ਢਿੱਲ ਮੱਠ ਕਰੇ ਪੰਜ ਹਜ਼ਾਰ ਰੁਪਿਆ ਰੋਜ਼ਾਨਾ ਖ਼ਰਚ ਦਾ ਲਾਹੌਰ ਦੀ ਹਕੂਮਤ ਤੋਂ ਚੱਟੀ ਵਜੋਂ ਪਰਾਪਤ ਕੀਤਾ ਜਾਏ* । ਹੈਬਤ ਖਾਨ ਨੇ ਇਉਂ ਹੀ ਕੀਤਾ । ਛੇਕੜ ਖ਼ਾਨ ਬਹਾਦਰ ਨੇ ਕਈ ਲੱਖ ਰੁਪਿਆ ਆਪਣੇ ਪਾਸੋਂ ਮਾਲੀਏ ਦਾ ਤਾਰ ਕੇ ਸ਼ਾਹੀ ਕਰਮਚਾਰੀਆਂ ਨੂੰ ਦਿੱਲੀ ਵੱਲ ਤੋਰਿਆ ।

## ਖਾਲਸੇ ਦਾ ਜੰਗੀ ਹੁਨਰ

ਜਦ ਖਾਲਸੇ ਨੂੰ ਪਤਾ ਲੱਗਾ ਕਿ ਕਈ ਲੱਖ ਰੁਪਿਆ ਖਰਾਜ ਦਾ ਲਾਹੌਰ ਤੋਂ ਦਿੱਲੀ ਜਾ ਰਿਹਾ ਹੈ ਤਾਂ ਉਹ ਤੁਰਤ ਨੂਰਦੀਨ ਦੀ ਸਰਾਂ ਲਾਗੇ (ਪਰਗਨਾ ਤਰਨਤਾਰਨ) ਕੋਲ ਪਹੁੰਚ ਗਿਆ ਅਤੇ ਇਥੇ ਜੱਥਾ ਦੋ ਭਾਗਾਂ ਵਿਚ ਵੰਡਿਆ ਗਿਆ । ਖਾਲਸੇ ਦੇ ਇਕ ਭਾਗ ਨੇ ਸਵੇਰ ਦੇ ਸਮੇਂ ਰੁਹੇਲਿਆਂ ਪਰ ਹੱਲਾ ਬੋਲ ਦਿੱਤਾ ਅਤੇ ਬੜੀ ਨਿਡਰਤਾ ਨਾਲ ਲੜੇ ਪਰ ਥੋੜ੍ਹੇ ਸਮੇਂ ਦੇ ਉਪਰੰਤ ਜਾਣ ਬੁੱਝ ਕੇ ਚਾਨਚੱਕ ਰਨਤੱਤੇ ਵਿਚੋਂ ਪਿਛੇ ਹਟ ਗਏ । ਰੁਹੇਲੇ ਆਪਣੀ ਫ਼ਤਹ ਜਾਣ ਕੇ ਖਾਲਸੇ ਦਾ ਪਿੱਛਾ ਕਰਦੇ ਹੋਏ ਚੋਖੇ ਦੂਰ ਨਿਕਲ ਗਏ । ਠੀਕ ਇਸ ਸਮੇਂ ਸਿੰਘਾਂ ਦੇ ਦੂਜੇ ਜੱਥੇ ਨੇ, ਜਿਹੜਾ ਇਸ ਸਮੇਂ ਦੀ ਉਡੀਕ ਵਿਚ ਚੁਪ ਚਾਪ ਲੁਕਿਆ ਹੋਇਆ ਸੀ, ਝੱਟ ਖਜ਼ਾਨੇ ਪਰ ਜਾ ਪਿਆ । ਜਿਹੜੇ ਥੋੜ੍ਹੇ ਜਿਹੇ ਪਹਿਰੇਦਾਰ ਪਿੱਛੇ ਰਹਿ ਗਏ ਸਨ ਉਨ੍ਹਾਂ ਨੂੰ ਕਾਬੂ ਕਰਕੇ ਅਤੇ ਸਾਰਾ ਖ਼ਜ਼ਾਨਾ ਜਿਸ ਵਿਚ ਕਈ ਲੱਖ ਰੁਪਿਆ ਸੀ, ਆਪਣਿਆਂ ਘੋੜਿਆਂ ਪਰ ਰੱਖ ਕੇ ਘਣੇ ਜੰਗਲਾਂ ਵਿਚ ਜਾ ਵੜੇ । ਹੁਣ ਦੂਜਾ ਜੱਥਾ ਵੈਰੀਆਂ ਤੋਂ ਬਚ ਬਚਾ ਕੇ, ਨੀਯਤ ਥਾਂ ਪਰ ਖ਼ਜ਼ਾਨੇ ਪਰ ਅਧਿਕਾਰ ਕਰਨ ਵਾਲੇ ਸਿੰਘਾਂ ਨੂੰ ਜਾ ਮਿਲਿਆ*

*ਸ਼ਮਸ਼ੇਰ ਖਾਲਸਾ, ਭਾਗ ੨, ਸਫ਼ਾ ੨੧੧ ।

ਇਹ ਘਟਨਾ ਹਾੜ ਸੰਮਤ ੧੭੮੭ ਦੀ ਹੈ।

## ਜ਼ਕਰੀਆ ਖਾਨ ਵਲੋਂ ਕਰੜਾਈ

ਖਾਨ ਬਹਾਦਰ ਜ਼ਕਰੀਆ ਖਾਨ* ਜਿਉਂ ਜਿਉਂ ਖਾਲਸੇ ਦੀਆਂ ਇਨ੍ਹਾਂ ਸਫਲਤਾਈਆਂ ਦੇ ਸਮਾਚਾਰ ਸੁਣਦਾ, ਤਿਉਂ ਤਿਉਂ ਉਹ ਕ੍ਰੋਧ ਦੇ ਸਾੜ ਨਾਲ, ਅੱਗ ਭਬੂਕਾ ਹੁੰਦਾ ਜਾਂਦਾ। ਦਿਨ ਰਾਤ ਉਹ ਇਨ੍ਹਾਂ ਸੋਚਾਂ ਵਿਚ ਡੁਬਿਆ ਰਹਿੰਦਾ ਸੀ ਕਿ ਕਿਵੇਂ ਸਿੱਖਾਂ ਦਾ ਪੰਜਾਬ ਵਿਚੋਂ ਖੁਰਾ ਖੋਜ ਮਿਟਾਇਆ ਜਾਏ। ਇਸ ਜਲਨ ਨੂੰ ਸ਼ਾਂਤ ਕਰਨ ਲਈ ਉਹ ਵਧ ਤੋਂ ਵਧ ਕਰੜੇ ਫੁਰਮਾਨ ਜਾਰੀ ਕਰਦਾ, ਪਰ ਇਹ ਗੱਲ ਵੱਡੀ ਹੈਰਾਨਗੀ ਨਾਲ ਲਿਖਣੀ ਪੈਂਦੀ ਹੈ ਕਿ ਇਸ ਦੇ ਕਰੜੇ ਤੋਂ ਕਰੜੇ ਦਿਲ-ਢਾਹੂ ਯਤਨ ਨਿਸਫਲ ਰਹੇ।

ਇਸ ਦਾ ਮੁਖ ਕਾਰਨ ਇਹ ਸੀ ਕਿ ਇਕ ਤਾਂ ਉਸ ਸਮੇਂ ਦੇ ਖਾਲਸੇ ਦੀ ਗੁਰਬਾਣੀ ਲਈ ਸ਼ਰਧਾ ਸੀ। ਦੂਜਾ, ਖਾਲਸੇ ਦੀ ਅਗਵਾਈ ਉਹਨਾਂ ਕਹਿਣੀ ਤੇ ਕਰਨੀ ਦੇ ਉੱਚ ਜੀਵਨ ਵਾਲੇ ਆਗੂਆਂ ਦੇ ਹੱਥ ਸੀ, ਜੋ ਉਹ ਕਹਿੰਦੇ ਸਨ ਉਹ ਆਪ ਵਰਤ ਕੇ ਦਸਦੇ ਹਨ। ਜਿਨ੍ਹਾਂ ਦੀ ਨਿਸ਼ਕਾਮ ਸੇਵਾ ਤੇ ਕੁਰਬਾਨੀਆਂ ਨੂੰ ਵੇਖ ਕੇ ਖਾਲਸਾ ਪੰਥ ਕੌੜੀ ਵੇਲ ਦੀ ਤਰ੍ਹਾਂ, ਦੂਣਾ ਚਉਣਾ ਵਧਦਾ ਜਾਂਦਾ

---

*ਜ਼ਕਰੀਆ ਖਾਨ ਦਾ ਨਾਂ ਇਤਿਹਾਸ ਵਿਚ ਖਾਨ ਬਹਾਦਰ ਪ੍ਰਸਿੱਧ ਹੈ। ਇਹ ਅਬਦੁਲ ਸਮੱਦ ਖਾਨ, ਦਲੇਰ ਜੰਗ ਦਾ ਵੱਡਾ ਪੁਤਰ ਸੀ। ਸੰਨ ੧੭੨੬ ਈ: ਨੂੰ ਅਬਦੁਲ ਸਮੱਦ ਖਾਨ ਨੂੰ ਲਾਹੌਰ ਦੀ ਗਵਰਨਗੀ ਤੋਂ ਬਦਲਾ ਕੇ ਮੁਲਤਾਨ ਦਾ ਸੂਬਾ ਨੀਯਤ ਕੀਤਾ ਤੇ ਜ਼ਕਰੀਆ ਖਾਨ ਨੂੰ ਪੰਜਾਬ ਦੀ ਹਕੂਮਤ ਸੌਂਪੀ ਗਈ। ਇਸ ਨੇ ਹਕੂਮਤ ਦੀ ਵਾਗ ਡੋਰ ਹੱਥ ਵਿਚ ਲੈਂਦਿਆਂ ਹੀ ਖਾਲਸੇ ਪਰ ਅਤਿ ਦੇ ਕਹਿਰ ਢਾਣੇ ਅਰੰਭ ਦਿੱਤੇ। ਖਾਲਸੇ ਦੀਆਂ ਲਿਖਤਾਂ ਵਿਚ ਇਸ ਦਾ ਨਾਂ ਖਾਨੂੰ ਲਿਖਿਆ ਹੈ ਜੋ ਇਸ ਗੱਲ ਦਾ ਲਖਾਇਕ ਹੈ ਕਿ ਖਾਲਸੇ ਪਰ ਇਸ ਦਾ ਕੱਖ 'ਜਿੰਨਾ ਵੀ ਰੋਅਬ ਨਹੀਂ' ਸੀ।

ਸੀ। ਇਸ ਉੱਚ ਜੀਵਨ ਦੀ ਸ਼ਕਤੀ ਨੂੰ ਜੋ ਮਿਟਾਨਾ ਚਾਹੁੰਦੇ ਸਨ ਉਹ ਆਪ ਮਿਟ ਜਾਂਦੇ ਸਨ। ਇਨ੍ਹਾਂ ਜਰਵਾਣਿਆਂ ਨੇ ਸਿੱਖੀ ਦੇ ਵਾਧੇ ਦੀ ਅਠੱਲ ਲਹਿਰ ਨੂੰ ਕੋਈ ਠੱਲ੍ਹ ਨਾ ਪਾ ਸਕਿਆ।

## ਨਵਾਂ ਘਾਉ

ਸੰਨ ੧੭੩੩ ਈ: ਨੂੰ ਕਪੂਰ ਸਿੰਘ ਖਿੰਡੇ ਹੋਏ ਖਾਲਸੇ ਨੂੰ ਮੁੜ ਇਕੱਠਾ ਕਰਕੇ ਪੰਜਾਬ ਵਲ ਆ ਰਿਹਾ ਸੀ ਤਾਂ ਰੋਪੜ ਦੇ ਲਾਗੇ, ਆਪ ਦਾ ਸ਼ਾਹੀ ਗਸ਼ਤੀ ਫ਼ੌਜ ਨਾਲ ਸਾਹਮਣਾ ਹੋ ਪਿਆ। ਜਿਸ ਵਿਚ ਦੁਵੱਲੀਓਂ ਅੰਧਾ-ਧੁੰਦ ਤੇਗਾਂ ਚੱਲੀਆਂ। ਕਪੂਰ ਸਿੰਘ ਦਾ ਜੱਥਾ ਆਪਣੀਆਂ ਜਾਨਾਂ ਤੋਂ ਹੱਥ ਧੋ ਕੇ, ਵੈਰੀ ਦੇ ਗਲੇ ਜਾ ਪਿਆ ਜਿਸ ਨਾਲ ਸ਼ਾਹੀ ਸੈਨਾਂ ਦੇ ਆਗੂਆਂ ਨੂੰ ਲੈਣੇ ਦੇ ਦੇਣੇ ਪੈ ਗਏ ਅਰਥਾਤ ਉਹ ਆਪਣੇ ਬਹੁਤ ਸਾਰੇ ਸੈਨਕਾਂ ਦੀਆਂ ਲੋਥਾਂ ਓਥੇ ਹੀ ਛੱਡ ਕੇ ਹਰਨ ਹੋ ਗਏ। ਇਸ ਸੰਗਰਾਮ ਵਿਚ ਕਪੂਰ ਸਿੰਘ ਤੁਰਕ ਸੈਨਾਂ ਦੇ ਮੁਖੀ ਪਰ ਐਸਾ ਕੜਕ ਕੇ ਪਿਆ ਕਿ ਤੇਗ਼ ਦੀ ਇਕੋ ਸੱਟ ਨਾਲ ਉਸ ਦਾ ਕੰਘਾ ਕਰ ਦਿੱਤਾ। ਪਰ ਉਸ ਨੇ ਢਹਿੰਦੇ ਢਹਿੰਦੇ ਆਪਣੀ ਤਲਵਾਰ ਦਾ ਇਕ ਫਿਰਦਾ ਵਾਰ ਕਪੂਰ ਸਿੰਘ ਪਰ ਕੀਤਾ ਜਿਹੜਾ ਸਨਮੁਖ ਆਪ ਦੇ ਮੱਥੇ ਪਰ ਲੱਗਾ ਜੋ ਚੋਖਾ ਡੂੰਘਾ ਸੀ।

ਆਪ ਦਾ ਫੱਟ ਅਜੇ ਅੱਲਾ ਹੀ ਸੀ ਕਿ ਆਪ ਸਣੇ ਜੱਥੇ ਦੇ ਅੰਮ੍ਰਿਤਸਰ ਪਹੁੰਚ ਗਏ*।

---

*ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ ੩੨੩, ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ ਸਫਾ ੨੯੦; ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਸਫਾ ੫੯੦।

# ਜ਼ਕਰੀਆ ਖਾਨ ਦੀ ਨਵੀਂ ਚਾਲ

ਖਾਨ ਬਹਾਦਰ ਜ਼ਕਰੀਆ ਖਾਨ ਨੇ ਆਪਣੀ ਲਾਹੌਰ ਦੀ ਗਵਰਨਰੀ ਸਮੇਂ ਸਿੰਘਾਂ ਦੇ ਮੁਕਾਣ ਲਈ ਐਸਾ ਕੋਈ ਢੰਗ ਨਹੀਂ ਸੀ ਪਿਛੇ ਰਹਿਣ ਦਿੱਤਾ ਜੋ ਉਸ ਨੇ ਨਾ ਵਰਤਿਆ ਹੋਵੇ। ਪਰ ਸਫ਼ਲਤਾ ਦੀ ਥਾਏਂ ਉਲਟਾ ਖਾਲਸਾ ਪਹਿਲੇ ਤੋਂ ਵਧ ਸ਼ਕਤੀ-ਵਰ ਹੋ ਕੇ ਹਕੂਮਤ ਦੇ ਰਾਹ ਵਿਚ ਵੱਡੀ ਰੁਕਾਵਟ ਦਾ ਕਾਰਨ ਬਣਦਾ ਗਿਆ।

ਖਾਲਸੇ ਦੇ ਇਸ ਰਾਮਰੌਲੇ ਦਾ ਸਭ ਤੋਂ ਵਧ ਬੁਰਾ ਅਸਰ ਜੋ ਪੰਜਾਬ ਪਰ ਪਿਆ, ਉਹ ਇਹ ਸੀ ਕਿ ਮਾਲੀਆ ਜੋ ਹਕੂਮਤ ਦੇ ਚਲਾਣ ਲਈ ਆਮਦਨੀ ਦਾ ਸਭ ਤੋਂ ਵੱਡਾ ਵਸੀਲਾ ਹੁੰਦਾ ਹੈ, ਲਾਹੌਰ ਦੇ ਖਜ਼ਾਨੇ ਵਿਚ ਆਵਣਾ ਲਗ ਪਗ ਮੂਲੋਂ ਬੰਦ ਹੋ ਗਿਆ, ਜਿਸ ਦੇ ਕਾਰਨ ਹਕੂਮਤ ਦੀ ਚਿੰਤਾ ਦਿਨੋ ਦਿਨ ਵਧਣ ਲੱਗੀ।

ਹੁਣ ਹਕੂਮਤ ਦੇ ਸਾਰੇ ਹਥਿਆਰ ਖੁੰਡੇ ਹੋ ਗਏ ਪਰ ਖਾਲਸੇ ਦੀ ਜੀਵਨ-ਜੋਤੀ ਕੋਈ ਨਾ ਬੁਝਾ ਸਕਿਆ।

ਪਰਤੀਤ ਹੁੰਦਾ ਹੈ ਕਿ ਖਾਨ ਬਹਾਦਰ ਸਾਰੀਆਂ ਕਰੜਾਈਆਂ ਤੇ ਨਿਰਦਯਤਾ ਦੇ ਅਤਿਆਚਾਰ ਵਰਤ ਵਰਤ ਕੇ ਅੱਕ ਗਿਆ ਤਦ ਉਸ ਇਹ ਫ਼ੈਸਲਾ ਕੀਤਾ ਕਿ ਹੁਣ ਕੋਈ ਨਵਾਂ ਢੰਗ ਵਰਤਣਾ ਚਾਹੀਦਾ ਹੈ ਜਿਸ ਨਾਲ ਸਿੰਘਾਂ ਨੂੰ ਕਾਬੂ ਕੀਤਾ ਜਾਏ।

ਜ਼ਕਰੀਆ ਖਾਨ ਨੇ ਇਕਾ-ਇਕ ਪਲਟਾ ਖਾਧਾ ਅਤੇ ਇਕ ਨਵੀਂ ਚਾਲ ਚਲੀ, ਅਰਥਾਤ ਕਰੜਾਈ ਦੀ ਥਾਏਂ ਨਰਮੀ ਤੇ ਮੇਲ ਦਾ ਰਾਹ ਕੱਢਣ ਲਈ ਉਸ ਇਕ ਰਾਜਨੀਤਕ ਵਿਉਂਤ-ਸੋਚ ਲਈ। ਉਹ ਸੰ: ੧੭੩੩ ਈ: ਨੂੰ ਦਿੱਲੀ ਪੁਜਾ ਅਤੇ ਉਥੇ ਦੀ ਹਕੂਮਤ ਨੂੰ ਸਣ-ਵੇਰਵੇ ਦੱਸਿਆ ਕਿ ਸਿੰਘਾਂ ਦਾ ਖੁਰਾ ਖੋਜ ਮੁਕਾਣ

ਲਈ ਐਸਾ ਕੋਈ ਕਰੜੇ ਤੋਂ ਕਰੜਾ ਢੰਗ ਨਹੀਂ, ਜੋ ਮੈਂ ਨਾ ਵਰਤਿਆ ਹੋਵੇ ਪਰ ਇਹ ਮੁੱਕਣ ਵਿਚ ਨਹੀਂ ਆਂਵਦੇ* ।

ਇਸ ਦੇ ਨਾਲ ਹੀ ਉਸ ਨੇ ਹਕੂਮਤ ਮੂਹਰੇ ਆਪਣੀ ਵਿਚਾਰ ਰੱਖੀ ਅਤੇ ਆਖਿਆ ਕਿ ਪੰਜਾਬ ਵਿਚ ਸ਼ਾਂਤੀ ਰਖਣ ਲਈ ਹੁਣ ਕੇਵਲ ਇਕੋ ਢੰਗ ਬਾਕੀ ਰਹਿ ਗਿਆ ਹੈ, ਜਿਸ ਦੇ ਵਰਤਿਆਂ ਹੋ ਸਕਦਾ ਹੈ ਸਿੰਘ ਸ਼ਾਂਤ ਹੋ ਜਾਣਾਂ ।

> ਉਹ ਵਿਚਾਰ ਇਹ ਹੈ ਕਿ–(੧) ਸਿੰਘਾਂ ਤੋਂ ਸਾਰੀਆਂ ਬੰਦਸ਼ਾਂ ਉਠਾ ਲਈਆਂ ਜਾਣ। (੨) ਉਨ੍ਹਾਂ ਨੂੰ ਇਕ ਵੱਡੀ ਜਾਗੀਰ ਦਿੱਤੀ ਜਾਏ ਜਿਸਦੀ ਉਪਜ ਤੋਂ ਉਨ੍ਹਾਂ ਦੇ ਪੇਟ ਰੱਜੇ ਰਹਿਣ । (੩) ਉਨ੍ਹਾਂ ਦੇ ਆਗੂਆਂ ਨੂੰ ਕੋਈ ਉੱਚ ਪਦ ਦਿੱਤਾ ਜਾਏ ਤਾਕਿ ਉਹ ਸਿੰਘਾਂ ਨੂੰ ਆਪਣੇ ਕਾਬੂ ਵਿਚ ਰਖੇ ਤੇ ਦੇਸ਼ ਵਿਚੋਂ ਖਰੂਦ ਬੰਦ ਕਰਾ ਦੇਵੇ ।

ਬਾਦਸ਼ਾਹ ਤੇ ਵਜ਼ੀਰਾਂ ਨੇ ਜ਼ਕਰੀਆ ਖਾਨ ਦੀ ਇਸ ਵਿਉਂਤ ਨੂੰ ਪਰਵਾਨ ਕਰ ਲਿਆ ਅਤੇ ਇਸ ਦੀ ਯੋਗ ਵਰਤੋਂ ਦਾ ਉਸ ਨੂੰ ਅਧਿਕਾਰ ਬਖ਼ਸ਼ਿਆ ।

ਜ਼ਕਰੀਆ ਖਾਨ ਜਦ ਪਰਤ ਕੇ ਲਾਹੌਰ ਪੁਜਾ ਤਾਂ ਉਸਨੇ ਆਪਣੀਆਂ ਇਨ੍ਹਾਂ ਵਿਚਾਰਾਂ ਨੂੰ ਵਰਤੋਂ ਵਿਚ ਲਿਆਣ ਲਈ ਕੋਈ ਰਾਹ ਲਭਣਾ ਚਾਹਿਆ । ਲੰਮੀ ਵਿਚਾਰ ਦੇ ਉਪਰੰਤ ਭਾਈ

---

*ਸ਼ਮਸ਼ੇਰ ਖਾਲਸਾ; ਭਾਗ ੨, ਸਫ਼ਾ ੨੧੪ ।

†ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਸਫ਼ਾ ੧੨੧, ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼ ਸਫ਼ਾ ੧੯੭; ਗਿਆਨ ਸਿੰਘ ਪੰਥ ਪ੍ਰਕਾਸ਼, ਸਫ਼ਾ ੫੯੯; ਸ਼ਮਸ਼ੇਰ ਖਾਲਸਾ, ਭਾਗ ੨, ਸਫ਼ਾ ੨੧੪ ।

ਸੁਬੇਗ ਸਿੰਘ* ਨੂੰ ਆਪਣੇ ਦਰਬਾਰ ਵਿਚ ਬੁਲਵਾਇਆ ਅਤੇ ਉਸ ਨੂੰ ਸਮਝਾ ਕੇ ਦਸਿਆ ਕਿ ਦਿੱਲੀ ਅਤੇ ਲਾਹੌਰ ਦੀਆਂ ਹਕੂਮਤਾਂ ਸਿੰਘਾਂ ਨਾਲ ਅਗੇ ਨੂੰ ਸੁਲ੍ਹਾ ਸਫ਼ਾਈ ਲਈ ਤਿਆਰ ਹਨ। ਖਾਲਸੇ ਨੂੰ ਖਾਣ ਪਾਣ ਲਈ ਹਕੂਮਤ ਵਲੋਂ ਇਕ ਲੱਖ ਰੁਪਏ ਦੀ ਜਾਗੀਰ ਦੀ ਸਨਦ ਅਤੇ ਨਵਾਬੀ ਦਾ ਪਦ (ਖਿਤਾਬ) ਦਿੱਤਾ ਜਾਏਗਾ† ਜੋ ਮੁਗ਼ਲੀਆ ਬਾਦਸ਼ਾਹਿਤ ਵਿਚ ਉਚੀ ਇੱਜ਼ਤ ਤੇ ਸਤਿਕਾਰ ਦਾ ਲਖਾਇਕ ਹੈ।

ਇਸ ਦੇ ਨਾਲ ਹੀ ਖਾਲਸੇ ਨੂੰ ਗੁਰਦਵਾਰਿਆਂ ਦੀ ਯਾਤਰਾ ਤੇ ਉਨ੍ਹਾਂ ਦੀ ਦੇਖ ਭਾਲ ਦੀ ਵੀ ਪੂਰੀ ਪੂਰੀ ਖੁਲ੍ਹ ਦਿੱਤੀ ਜਾਏਗੀ।

ਮਲੂਮ ਹੁੰਦਾ ਹੈ ਕਿ ਜ਼ਕਰੀਆ ਖਾਨ ਨੂੰ ਇਸ ਗੱਲ ਦਾ ਪਤਾ ਲਗ ਗਿਆ ਸੀ ਕਿ ਖਾਲਸੇ ਦੇ ਮਨਾਂ ਵਿਚ ਆਪਣੇ ਗੁਰ-ਸਥਾਨਾਂ ਲਈ ਅਗਾਧ ਪਿਆਰ ਹੁੰਦਾ ਹੈ। ਜੇ ਖਾਲਸਾ ਕਦੇ

---

*ਸੁਬੇਗ ਸਿੰਘ ਜੰਬਰ ਪਿੰਡ, ਇਲਾਕਾ ਲਾਹੌਰ ਦਾ ਵਸਨੀਕ ਸੀ, ਇਹ ਫ਼ਾਰਸੀ ਦਾ ਚੰਗਾ ਵਿਦਵਾਨ ਸੀ। ਪਹਿਲਾਂ ਹਕੂਮਤ ਤੋਂ ਜ਼ਮੀਨਾਂ ਅਜਾਰੇ (ਠੇਕੇ ਪਰ) ਲੈਂਦਾ ਹੁੰਦਾ ਸੀ, ਫਿਰ ਸਰਕਾਰੀ ਨੌਕਰ ਹੋ ਗਿਆ ਅਤੇ ਵਕੀਲ ਦ ਨਾਉਂ ਪਰ ਪਰਸਿੱਧ ਹੋਇਆ। ਕੁਝ ਚਿਰ ਇਹ ਲਾਹੌਰ ਦਾ ਕੁਤਵਾਲ ਵੀ ਰਿਹਾ। ਜਿਸ ਸਮੇਂ ਇਸ ਨੇ ਲਾਹੌਰ ਵਿਚ ਕਈ ਸ਼ਹੀਦਾਂ ਦੇ ਸ਼ਹੀਦ ਗੰਜ ਤੇ ਗੁਰਦੁਵਾਰੇ ਬਣਵਾਏ। ਇਸ ਦਾ ਸਪੁੱਤਰ ਸ਼ਾਹਬਾਜ਼ ਸਿੰਘ ਲਾਹੌਰ ਦੇ ਫ਼ਾਰਸੀ ਮਕਤਬ ਵਿੱਚ ਪੜ੍ਹਿਆ ਕਰਦਾ ਸੀ। ਇਕ ਦਿਨ ਇਸ ਦੀ ਮੌਲਵੀਆਂ ਨਾਲ ਚਰਚਾ ਹੋ ਪਈ, ਜਿਸ ਪਰ ਉਸ ਨੇ ਨਿਰਭੈਤਾ ਨਾਲ ਆਪਣੇ ਸਿੱਖੀ ਧਰਮ ਦੀ ਇਸਲਾਮ ਦੇ ਟਾਕਰੇ ਪਰ ਉੱਚਤਾ ਦੱਸੀ। ਇਸ ਪਰ ਕਾਜ਼ੀਆਂ ਦੇ ਫਤਵਾ ਦੇਣ ਪਰ ਜਦ ਉਸ ਨੇ ਮੁਸਲਮਾਨ ਹੋਣਾ ਨਾ ਮੰਨਿਆਂ ਤਾਂ ਉਸ ਨੂੰ ਪਿਤਾ ਸਮੇਤ ਚਰਖੀ ਪਰ ਚਾੜ੍ਹ ਕੇ ਸ਼ਹੀਦ ਕੀਤਾ ਗਿਆ। ਇਹ ਘਟਨਾ ਸੰਮਤ ੧੯੦੨ ਦੀ ਹੈ।

†ਗੋਕਲ ਚੰਦ, ਟ੍ਰਾਂਸਫਾਰਮੇਸ਼ਨ ਆਫ਼ ਸਿੱਖਇਜ਼ਮ ਸਫ਼ਾ ੧੨੧।

ਨਵਾਬੀ ਤੇ ਜਗੀਰੀ ਦੀ ਪਰਵਾਨਗੀ ਵਲੋਂ ਅਰੁਚੀ ਪਰਗਟ ਕਰੇ ਤਾਂ ਗੁਰਧਾਮਾਂ ਦੀ ਆਜ਼ਾਦੀ ਉਨ੍ਹਾਂ ਲਈ ਐਨੀ ਬਹੁਮੁੱਲੀ ਵਸਤ ਹੈ ਜਿਸ ਨੂੰ ਉਹ ਕਦੇ ਵੀ ਨਹੀਂ ਠੁਕਰਾ ਸਕਦੇ।

ਜ਼ਕਰੀਆ ਖਾਨ ਨੇ ਸਰਦਾਰ ਸੁਬੇਗ ਸਿੰਘ ਨੂੰ ਲਾਹੌਰ ਤੋਂ ਵਿਦਾ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸਮਝਾ ਦਿੱਤਾ ਸੀ ਕਿ ਨਵਾਬੀ ਤੇ ਜਗੀਰ ਆਦਿ ਦਾ ਪਟਾ ਤੁਸਾਂ ਚੰਗੀ ਸੋਚ ਵਿਚਾਰ ਦੇ ਉਪਰੰਤ ਖਾਲਸੇ ਦੇ ਉਸ ਆਗੂ ਦੇ ਨਾਮ ਪਰ ਕਰਵਾਉਣਾ ਜਿਸ ਦਾ ਸਾਰੇ ਸਿੱਖਾਂ ਦੇ ਮਨਾਂ ਵਿਚ ਪਿਆਰ ਤੇ ਸਤਿਕਾਰ ਹੋਵੇ। ਨਾਲ ਹੀ ਉਸ ਵਿਚ ਕੁਝ ਗੁਣਾਂ ਦੀ ਵੰਨਗੀ ਵੀ ਸੁਬੇਗ ਸਿੰਘ ਦੀ ਦ੍ਰਿਸ਼ਟੀ ਗੋਚਰ ਕਰ ਦਿੱਤੀ। ਉਹਨਾਂ ਗੁਣਾਂ ਬਾਰੇ ਭਾਈ ਰਤਨ ਸਿੰਘ ਜੀ ਇਉਂ ਲਿਖਦੇ ਹਨ:

—ਦੋਹਰਾ—

ਇਹ ਅਹਿ ਨਵਾਬੀ ਅੱਧੀ ਸੂਬੇਦਾਰੀ।
ਉਸੇ ਮਿਲੇਗੀ ਰਯਤ ਸਾਰੀ।
ਸੂਰ, ਸਤੀ, ਦਾਤਾ, ਹਠੀ, ਤਪੀ ਜਪੀ ਜੋ ਕੋਇ।
ਦੇਵਯੋ ਉਸੇ ਬਿਚਾਰਕੇ ਜੋ ਇਸ ਲਾਇਕ ਹੋਇ॥੨੦॥*

ਜ਼ਕਰੀਆ ਖਾਨ ਤੋਂ ਸਭ ਗੱਲ ਬਾਤ ਸਮਝ ਕੇ ਸੁਬੇਗ ਸਿੰਘ ਸਣੇ ਸ਼ਾਹੀ ਪੇਸ਼ਕਾਰ ਦੇ ਸ੍ਰੀ ਅੰਮ੍ਰਿਤਸਰ ਪਹੁੰਚ ਗਿਆ, ਜਿਥੇ ਲੰਮੇ ਸਮੇਂ ਦੇ ਬਾਅਦ ਹਕੂਮਤ ਵਲੋਂ ਵਿਸਾਖੀ ਦੇ ਪੁਰਬ ਦੇ ਮਨਾਣ ਦੀ ਆਗਿਆ ਦਿੱਤੀ ਗਈ ਸੀ, ਜਿਸ ਦੇ ਕਾਰਨ ਖਾਲਸਾ ਦੂਰ ਦੂਰ ਦੇ ਜੰਗਲਾਂ ਤੇ ਪਹਾੜਾਂ ਤੋਂ ਉਤਰ ਕੇ ਅੰਮ੍ਰਿਤਸਰ ਪੁਜ ਚੁਕਾ ਸੀ।

ਜਦ ਸਰਦਾਰ ਸੁਬੇਗ ਸਿੰਘ ਸਣੇ ਸਾਥੀਆਂ ਦੇ ਖਾਲਸੇ ਦੇ

*ਰਤਨ ਸਿੰਘ, ਪਰਾਚੀਨ ਪੰਥ ਪ੍ਰਕਾਸ਼, ਸਫ਼ਾ ੨੫੭

ਦੀਵਾਨ ਵਿਚ ਹਾਜ਼ਰ ਹੋਇਆ ਤਾਂ ਗੱਲ ਬਾਤ ਕਰਨ ਤੋਂ ਪਹਿਲਾਂ ਉਸ ਨੂੰ ਇਸ ਦੋਸ਼ ਬਦਲੇ 'ਤਨਖਾਹ' ਲਾਈ ਗਈ ਕਿ ਉਹ ਇਨ੍ਹਾਂ ਕਰੜਾਈਆਂ ਦੇ ਸਮੇਂ ਖਾਲਸੇ ਦੇ ਵੈਰੀਆਂ ਨਾਲ ਮਿਲਵਰਤੋਂ ਕਰਦਾ ਰਿਹਾ ਹੈ। ਸੋ ਉਹ ਉਸ ਨੇ ਬਿਨਾਂ ਹਠ ਦੇ ਪਰਵਾਨ ਕਰ ਲਈ*। ਇਸ ਮਿਰਯਾਦਾ ਦੇ ਉਪਰੰਤ ਉਸ ਨੂੰ ਦੀਵਾਨ ਵਿਚ ਬੁਲਾ ਲਿਆ ਗਿਆ।

ਇਸ ਨੇ ਸਰਬੱਤ ਖਾਲਸੇ ਦੇ ਮੂਹਰੇ ਪਰਗਟ ਕੀਤਾ ਕਿ ਖਾਨ ਬਹਾਦਰ ਜ਼ਕਰੀਆ ਖਾਨ ਵਲੋਂ ਦਿੱਲੀ ਦੇ ਬਾਦਸ਼ਾਹ ਦੀ ਪਰਵਾਨਗੀ ਨਾਲ ਖ਼ਾਲਸੇ ਲਈ ੧੦,੦੦,੦੦ ਰੁਪਏ ਦੀ ਜਗੀਰ ਜਿਸ ਵਿਚ ਇਹ ਪਿੰਡ ਸਨ, ਪਰਗਨਾ ਦੀਪਾਲ ਪੁਰ†, ਕੰਘਨਵਾਲ ਅਤੇ ਝਬਾਲ ਸਣੇ ਤਾਲ ਦੇ ਸ਼ਾਮਲ ਸੀ‡। ਅਤੇ ਪੰਥ ਦੇ ਆਗੂ ਲਈ ਨਵਾਬੀ ਦਾ ਪਦ ਸਣੇ ਬਹੁਮੁੱਲੇ ਖ਼ਿਲਤ ਦੇ ਲੈ ਕੇ ਇਹ ਦਾਸ ਖਾਲਸੇ ਦੀ ਸੇਵਾ ਵਿਚ ਹਾਜ਼ਰ ਹੋਇਆ ਹੈ। ਇਸ ਦੇ ਨਾਲ ਹਕੂਮਤ ਵਲੋਂ ਖਾਲਸੇ ਦੇ ਸਾਰੇ ਗੁਰਧਾਮਾਂ ਦੀ ਯਾਤਰਾ ਦੀ ਬਾਨ ਵੀ ਹਟਾ ਦਿੱਤੀ ਗਈ ਹੈ। ਹੁਣ ਖਾਲਸਾ ਆਪਣੇ ਪੂਜ ਗੁਰੂ ਅਸਥਾਨਾਂ ਦਾ ਪੂਜਨ, ਦਰਸ਼ਨ ਤੇ ਮੇਲੇ ਬਿਨਾਂ ਰੋਕ ਟੋਕ ਲਾ ਸਕਣਗੇ।

ਸਰਬੱਤ ਖਾਲਸੇ ਵਲੋਂ ਇਸ ਪਰ ਵਿਚਾਰ ਅਰੰਭ ਹੋਈ ਕਿ ਕੀ ਇਹ ਸਭ ਕੁਝ ਪਰਵਾਨ ਕੀਤਾ ਜਾਏ ਯਾ ਮੋੜ ਘੱਲਿਆ ਜਾਏ।

---

*ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਸਫਾ ੧੨੧।

†ਵਿਯਪਤੀ, ਜਿਸ ਵਿਚ ਕੋਟ ਕਾਂਗੜੇ ਦੀ ਇਕ ਯਾਤਰਾ ਦਾ ਵਰਨਣ ਹੈ ਇਸ ਵਿਚ ਦੀਪਾਲ ਪੁਰ ਦਾ ਨਾਂ 'ਦੇਵ ਪਾਲ ਪੁਰ' ਲਿਖਿਆ ਹੈ। ਹੋਰ ਭੀ ਪੁਰਾਤਨ ਲਿਖਤਾਂ ਵਿਚ ਦੀਪਾਲ ਪੁਰ ਨੂੰ ਦੇਵਪਾਲ ਪੁਰ ਲਿਖਿਆ ਮਿਲਦਾ ਹੈ।

‡ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਸਫ਼ਾ ੧੨੧।

ਵਿਚਾਰ ਦੇ ਅਰੰਭ ਵਿਚ ਕਈਆਂ ਦੀ ਰਾਏ ਜਾਗੀਰ ਆਦਿ ਮੋੜ ਭੇਜਣ ਦੀ ਸੀ ਪਰ ਕੁਝ ਕੁ ਦੂਰ ਦਰਸ਼ਕ ਵਿਚਾਰਵਾਨ ਐਸੇ ਵੀ ਸਨ ਜੋ ਪਰਵਾਨਗੀ ਦੇ ਹੱਕ ਵਿਚ ਸਨ, ਉਨ੍ਹਾਂ ਦੀ ਵੱਡੀ ਦਲੀਲ ਇਹ ਸੀ ਕਿ ਜਗੀਰ ਤੇ ਖ਼ਿਤਾਬ ਖਾਲਸੇ ਕਿਸੇ ਤੋਂ ਮੰਗਿਆ ਨਹੀਂ। ਜੇ ਡਰ ਕੇ ਯਾ ਅੱਕ ਕੇ ਹਕੂਮਤ ਨੇ ਇਹ ਭੇਟਾ ਖਾਲਸੇ ਲਈ ਭੇਜੀ ਹੈ ਤਾਂ ਇਸ ਨੂੰ ਪਰਵਾਨ ਕਰ ਲੈਣੀ ਚਾਹੀਦੀ ਹੈ। ਜਦ ਤਕ ਸੂਬੇ ਦਾ ਖਾਲਸੇ ਨਾਲ ਵਰਤਾਰਾ ਚੰਗਾ ਰਹੇਗਾ ਉਦੋਂ ਤਕ ਇਸ ਤੋਂ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ। ਜਦ ਵੀ ਉਸ ਦੀ ਨੀਯਤ ਫਿਰਦੀ ਦਿਸੀ, ਉਸੇ ਦਿਨ ਮੁੜ ਇਹ ਉਸ ਦੇ ਮੱਥੇ ਮਾਰਾਂਗੇ। ਨਾ ਅਸਾਂ ਇਹ ਮੰਗ ਕੇ ਲਈ ਹੈ ਅਤੇ ਨਾ ਹੀ ਅਸੀਂ ਇਸ ਨੂੰ ਜੱਫਾ ਮਾਰ ਕੇ ਇਸ ਨਾਲ ਚਿਮੜਿਆ ਰਹਿਣਾ ਹੈ। ਵਿਚਾਲੇ ਦਾ ਜਿਨਾ ਸਮਾਂ ਸ਼ਾਂਤ ਦਾ ਮਿਲ ਜਾਏ, ਪੰਥਕ ਜਥੇਬੰਦੀ ਨੂੰ ਪੱਕਿਆਂ ਕਰਨ ਤੇ ਗੁਰਸਿੱਖੀ ਦੇ ਪਰਚਾਰ ਲਈ ਵਰਤਿਆ ਜਾਏ। ਇਸ ਵਿਚ ਸਭ ਤੋਂ ਵੱਡੀ ਲਾਭਦਾਇਕ ਗਲ ਗੁਰਦਵਾਰਿਆਂ ਦੀ ਸੇਵਾ ਤੇ ਯਾਤਰਾ ਦੀ ਖੁਲ੍ਹ ਹੈ ਜਿਸ ਨੂੰ ਦ੍ਰਿਸ਼ਟੀਓਂ ਓਹਲੇ ਨਹੀਂ ਕੀਤਾ ਜਾ ਸਕਦਾ। ਇਹਨਾਂ ਗੁਰਦਵਾਰਿਆਂ ਦੀ ਕਈ ਸਾਲਾਂ ਤੋਂ ਦੇਖ ਭਾਲ ਨਾ ਹੋਵਣ ਦੇ ਕਾਰਨ ਹਾਲਤ ਚੰਗੀ ਨਹੀਂ ਰਹੀ। ਹੁਣ ਇਨ੍ਹਾਂ ਦੀ ਮੁਰੰਮਤ ਤੇ ਸੰਭਾਲ ਦੀ ਬੜੀ ਲੋੜ ਹੈ, ਸੋ ਇਸ ਸਮੇਂ ਤੋਂ ਜ਼ਰੂਰ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

ਸੁਬੇਗ ਸਿੰਘ ਨੇ ਵੀ ਲਗ ਪਗ ਇਸੇ ਹੀ ਤਰ੍ਹਾਂ ਦੀਆਂ ਦਲੀਲਾਂ ਖਾਲਸੇ ਦੇ ਅਗੇ ਰੱਖੀਆਂ ਤੇ ਦੱਸਿਆ ਕਿ ਬਿਨਾਂ ਮੰਗੇ ਦੇ ਹਕੂਮਤ ਨੇ ਆਪਣੇ ਆਪ ਝੁਕ ਕੇ ਇਹ ਸਭ ਕੁਝ ਖਾਲਸੇ ਦੀ

ਨਜ਼ਰ ਕੀਤਾ ਹੈ। ਜਦ ਤਕ ਨਿਭ ਸਕੇ ਇਸ ਤੋਂ ਜ਼ਰੂਰ ਲਾਭ ਪਰਾਪਤ ਕੀਤਾ ਜਾਏ।

ਇਨ੍ਹਾਂ ਸਾਰੀਆਂ ਵਿਚਾਰਾਂ ਦੇ ਸੁਣਨ ਦੇ ਉਪਰੰਤ ਖਾਲਸਾ ਪਰਵਾਨਗੀ ਦੇ ਹੱਕ ਵਿਚ ਸਹਿਮਤ ਹੋ ਗਿਆ। ਪਰਤੀਤ ਹੁੰਦਾ ਹੈ ਕਿ ਨਵਾਬੀ ਤੇ ਜਗੀਰ ਦੀ ਪਰਵਾਨਗੀ ਵਿਚ ਖਾਲਸੇ ਲਈ ਸਭ ਤੋਂ ਵੱਡੀ ਖਿੱਚ ਗੁਰਧਾਮਾਂ ਦੀ ਖੁਲ੍ਹ ਸੀ ਜਿਸ ਦੇ ਸਾਹਮਣੇ ਸਭ ਨੂੰ ਸਿਰ ਝੁਕਾਣਾ ਪਿਆ। ਗੁਰਦਵਾਰਿਆਂ ਦੀ ਖੁਲ੍ਹ ਦਾ ਭਰੋਸਾ ਜੋ ਜ਼ਕਰੀਆ ਖਾਨ ਨੇ ਖਾਲਸੇ ਨੂੰ ਦਿਵਾਇਆ ਸੀ ਉਹ ਇਉਂ ਸੀ:

ਕਸਮ ਕੁਰਾਨ ਬਹੁਬਾਰ ਉਠਾਵਹਿ।
ਗੁਰ ਚਕ ਹਮ ਕਦੇ ਪੈਰ ਨ ਪਾਵਹਿ।
ਬਿਸ਼ਕ ਲੇਹ ਤੁਮ ਮੇਲਾ ਲਾਇ।
ਨਨਕਾਣੇ ਮੈਂ ਰੋੜੀ ਜਾਇ।
ਬਡੇ ਡੇਹਰੇ ਖੰਡੂਰ ਗੁਰ ਥਾਨ।
ਤਰਨ ਤਾਰਨ ਗੁਰ ਔਰ ਮਕਾਨ ॥ ੬ ॥

ਦੋਹਰਾ

ਮੇਲਾ ਲਾਵਹੁ ਬਿਸ਼ਕੈ ਜਿਹਾ ਜਿਹਾ ਹੋਇ ਗੁਰ ਠੌਰ।
ਮਾਫ਼ੀ ਕਰੈ ਮਸੂਲ ਹਮ ਘਰੋਂ ਕਰੈ ਔਰ ਗੌਰ।

## ਨਵਾਬੀ ਮਿਲਣੀ

ਜਗੀਰ ਆਦਿ ਦੀ ਪਰਵਾਨਗੀ ਦੇ ਬਾਅਦ ਹੁਣ ਨਵਾਂ ਪ੍ਰਸ਼ਨ ਇਕ ਹੋਰ ਉਠਿਆ ਕਿ ਨਵਾਬੀ ਦਾ ਪਦ ਅਤੇ ਜਗੀਰ ਸੌਂਪੀ ਕਿਸ ਨੂੰ ਜਾਏ।

ਇਸ ਫੈਸਲੇ ਲਈ ਲੰਮੀ ਵਿਚਾਰ ਦੀ ਲੋੜ ਨਹੀਂ ਸੀ।

ਇਸ ਮੁਰਾਤਬੇ ਲਈ ਇਸ ਸਮੇਂ ਦੋ ਵਿਅੱਕਤੀਆਂ ਸਨ। ਇਕ ਦੀਵਾਨ ਦਰਬਾਰਾ ਸਿੰਘ ਅਤੇ ਦੂਜਾ ਕਪੂਰ ਸਿੰਘ। ਤਿਆਗ-ਮੂਰਤੀ ਦਰਬਾਰਾ ਸਿੰਘ* ਨੇ ਤਾਂ ਇਹ ਕਹਿਕੇ ਨਾਂਹ ਕਰ ਦਿੱਤੀ ਕਿ ਉਸ ਦੀ ਉਮਰ ਹੁਣ ਬ੍ਰਿਧ ਹੋ ਚੁਕੀ ਹੈ ਇਸ ਲਈ ਉਸ ਨੂੰ ਇਸ ਭਾਰੀ ਜ਼ੁਮੇਂਵਾਰੀ ਤੋਂ ਖਿਮਾਂ ਬਖਸ਼ੀ ਜਾਏ ਅਤੇ ਨਾਲ ਹੀ ਕਿਹਾ ਕਿ ਇਸ ਭਾਰ ਨੂੰ ਪੂਰੀ ਤਰ੍ਹਾਂ ਨਿਭਾਣ ਲਈ ਸਾਰੇ ਲੋੜੀਂਦੇ ਸ਼ੁਭ ਗੁਣ ਕਪੂਰ ਸਿੰਘ ਵਿਚ ਮੌਜੂਦ ਹਨ, ਇਹ ਜ਼ਿਮੇਂਵਾਰੀ ਉਸ ਨੂੰ ਸੌਂਪਣੀ ਚਾਹੀਦੀ ਹੈ।

ਹੁਣ ਅਧਿਕਾਰੀ ਕੇਵਲ ਕਪੂਰ ਸਿੰਘ ਹੀ ਬਾਕੀ ਸੀ ਜੋ ਪੰਥਕ ਸੇਵਾ, ਕੁਰਬਾਨੀ ਤੇ ਨਾਮ-ਬਾਣੀ ਦਾ ਰਸੀਆ ਸੀ, ਪਰ ਖਾਲਸੇ ਦੀ ਨੀਵੀਂ ਤੋਂ ਨੀਵੀਂ ਸੇਵਾ ਲੰਗਰ ਦੇ ਭਾਂਡੇ ਮਾਂਜਣੇ, ਪਾਣੀ ਤੇ ਪੱਖੇ ਦੀ ਸੇਵਾ ਹੱਥੀਂ ਕਰਨ ਵਿਚ ਉਹ ਸਦਾ ਮਾਣ ਸਮਝਦਾ ਸੀ। ਮੈਦਾਨ-ਜੰਗ ਵਿਚ ਵੀ ਉਹ ਆਪਣਾ ਲਹੂ ਡੁਲ੍ਹਾਣ ਲਈ ਸਦਾ ਤੱਤਪਰ ਰਹਿੰਦਾ ਸੀ। ਪਾਠਕ ਪਿਛੇ ਪੜ੍ਹ ਆਏ ਹਨ ਕਿ ਆਪ ਨੂੰ ਰੋਪੜ ਦੇ ਸੰਗਰਾਮ ਵਿਚ ਇਕ ਡੂੰਘਾ ਫੱਟ ਲੱਗਾ ਸੀ ਜੋ ਅਜੇ ਅੱਲਾ ਹੀ ਸੀ। ਆਪ ਇਸ ਸਮੇਂ ਵੀ ਦੀਵਾਨ ਵਿਚ ਖਾਲਸੇ ਦੀ ਪੱਖੇ ਦੀ ਸੇਵਾ ਕਰ ਰਿਹਾ ਸੀ। ਇਸ ਬਾਰੇ ਲਿਖਤ ਇਉਂ ਮਿਲਦੀ ਹੈ:—

ਕਪੂਰ ਸਿੰਘ ਥੋ ਟਹਲ ਕਮਾਵਤ।
ਦੌੜ ਦੌੜ ਪਖੇ ਝੁਲਾਵਤ।

---

*ਇਹ ਗੁਰਮੁਖ ਪੰਥ ਦੇ ਪੁਰਾਣੇ ਸਰਦਾਰ ਹੋ ਬੀਤ ਹਨ। ਇਨ੍ਹਾਂ ਦੀਆਂ ਕੁਰਬਾਨੀਆਂ ਅਣਗਿਣਤ ਹਨ। ਇਨ੍ਹਾਂ ਦਾ ਚਲਾਣਾ ਭਾਦਰੋਂ ਸੰਮਤ ੧੭੯੧ ਵਿਚ ਹੋਇਆ।

ਉਨ੍ਹਾਂ ਲਈ ਤੇਗ ਬੀ ਸਨਮੁਖ ਦਲੈਂ*।
ਐਸੀ ਸਜੀ ਜਨ ਸਸਿ ਮ੍ਰਿਗ ਛਲੈਂ†। ੪੨।
ਜ਼ਖ਼ਮ ਕਚੋ ਥੇ ਲਗਯੋ ਤਤਕਾਲ।
ਕਹੈ ਦੇਖ ਉਸ ਸਿੰਘ ਨਿਹਾਲ‡।

ਇਸ ਦ ਉਪਰੰਤ ਖਾਲਸੇ ਕਪੂਰ ਸਿੰਘ ਤੋਂ ਪੱਖੇ ਦੀ ਸੇਵਾ ਛੁਡਾ ਕ, ਸਰਬ-ਸੰਮਤੀ ਨਾਲ ਉਸ ਨੂੰ ਨਵਾਬੀ-ਪਦ ਪਰਦਾਨ ਕੀਤਾ()। ਇਸ ਸਮੇਂ ਕਪੂਰ ਸਿੰਘ ਨੇ ਬੇਨਤੀ ਕੀਤੀ ਕਿ ਖਿਲਤ ਪੰਜ ਸਿੰਘਾਂ ਦੇ ਚਰਨਾਂ ਨਾਲ ਛੁਹਾ ਕੇ ਮੈਨੂੰ ਬਖ਼ਸ਼ਿਆ ਜਾਏ। ਹੁਣ ਸੰਗਤ ਵਿਚੋਂ ਪੰਜ ਪਿਆਰੇ ਸਾਹਮਣੇ ਆਏ, ਜਿਨ੍ਹਾਂ ਦੇ ਨਾਮ ਇਹ ਸਨ :

੧. ਭਾਈ ਹਰੀ ਸਿੰਘ ਹਜ਼ੂਰੀਆ
੨. ਬਾਬਾ ਦੀਪ ਸਿੰਘ ਸ਼ਹੀਦ
੩. ਸ: ਜੱਸਾ ਸਿੰਘ ਰਾਮਗੜ੍ਹੀਆ
੪. ਭਾਈ ਕਰਮ ਸਿੰਘ
੫. ਸ: ਬੁੱਢਾ ਸਿੰਘ ਸੁਕਰਚੱਕੀਆ

ਅਰਦਾਸਾ ਸੋਧ ਕੇ ਇਨ੍ਹਾਂ ਪੰਜਾਂ ਨਵਾਬੀ ਦਾ ਖਿਲਤ ਕਪੂਰ ਸਿੰਘ ਨੂੰ ਪਹਿਨਾਇਆ[]।

---

*ਰਤਨ ਸਿੰਘ, ਪਰਾਚੀਨ ਪੰਥ ਪ੍ਰਕਾਸ਼, ਸਫਾ ੨੪੫-੪੬।

†ਮੁਖ ਪਰ ਇਹ ਫੱਟ ਐਸਾ ਸੁਭਾਵਣਾ ਪ੍ਰਤੀਤ ਹੁੰਦਾ ਸੀ, ਜਿਵੇਂ ਚੰਦ੍ਰਮਾਂ ਦਾ ਪ੍ਰਕਾਸ਼ ਵੇਖ ਹਰਨਾਂ ਦਾ ਮਨ ਮੋਹਿਆ ਜਾਂਦਾ ਸੀ।

‡ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼ ਸਫਾ ੨੬੦।

()ਸ਼ਮਸ਼ੇਰ ਖਾਲਸਾ ਭਾਗ ੨, ਸਫ਼ਾ ੨੧੫।

[]ਰਤਨ ਸਿੰਘ ਪਰਾਚੀਨ ਪੰਥ ਪ੍ਰਕਾਸ਼, ਏ ਸ਼ਾਰਟ ਹਿਸਟਰੀ ਸਫਾ ੧੨੧

ਖ਼ਿਲਤ ਨਾਲ ਇਹ ਕੁਝ ਆਇਆ ਸੀ—੧. ਸ਼ਾਲ ਦੀ ਪੱਗ, ੨. ਇਕ ਜੜਾਊ ਕਲਗੀ, ੩. ਜਿਗਾ, ੪. ਇਕ ਜੋੜੀ ਸੁਨਹਿਰੀ ਕੰਗਣਾਂ ਦੀ, ੫. ਕੰਠਾ, ੬. ਇਕ ਬਹੁ-ਮੁੱਲੇ ਮੋਤੀਆਂ ਦੀ ਮਾਲਾ, ੭. ਇਕ ਕੀਨਖੁਵਾਬ ਦਾ ਜਾਮਾਂ, ੮. ਇਕ ਜੜਾਊ ਸ਼ਮਸ਼ੀਰ।

ਇਹ ਭੂਖ਼ਨ ਤੇ ਬਸਤਰ ਜਦ ਖ਼ਾਲਸੇ ਦੇ ਭਰੇ ਦੀਵਾਨ ਵਿਚ ਕਪੂਰ ਸਿੰਘ ਨੂੰ ਪਹਿਨਾਏ ਗਏ ਤਾਂ ਆਪ ਨੂੰ ਅਨੂਪ ਰੂਪ, ਫਬਿਆ। ਚਿਹਰੇ ਦੀ ਲਸ ਲਸ ਕਰ ਰਹੀ ਲਾਲੀ ਦਾ ਪਰਭਾਵ ਇਉਂ ਪਰਤੀਤ ਹੁੰਦਾ ਸੀ ਜਿਵੇਂ ਮੁਖ ਮੰਡਲ ਤੋਂ ਨੂਰ ਤੇ ਦਬਦਬਾ, ਸਮਿਲਤ ਚੋ ਚੋ ਪੈਂਦੇ ਸਨ। ਇਸ ਸਮੇਂ ਆਪ ਦੇ ਜਲਾਲ ਦੀ ਝਾਲ ਨਾ ਸੀ ਝੱਲੀ ਜਾਂਦੀ। ਇਸ ਬਾਰੇ ਇਕ ਲਿਖਤ ਵਿਚ ਇਉਂ ਲਿਖਿਆ ਮਿਲਦਾ ਹੈ :—

ਜਬ ਦਸਤਾਰ ਨਵਾਬੀ ਸਾਜੀ, ਤੇਜ ਕਦਾ ਅਧਕੈ ਮੁਖ ਜਾਗੀ।
ਕੰਕਨ ਕੰਠੇ ਮੋਤੀ ਮਾਲਾ, ਕਲਗੀ, ਜਿਗਾ, ਜੜਾਊ ਬਿਸਾਲਾ।
"ਪਾਇ ਅਧਕ ਫਲ ਬ੍ਰਿਛ ਝੁਕਤ ਜਿਯੋ, ਮੇਘ ਢੂਤ ਝੁਕ ਬਾਰੀ।
ਤਿਉਂ ਕਪੂਰ ਸਿੰਘ ਗੋਹੀ ਗਰੀਬੀ, ਸਦ ਗੁਨ ਔਰ ਆਪਾਰੀ।
ਮਨਤ ਪੰਥ ਹੁਕਮ ਸਭ ਤਿਸ ਕਾ ਵਹਿ ਦੀਵਾਨ ਨਿਤ ਲਾਵੈ।
ਬੁੰਗੇ ਤਖਤ ਅਕਾਲ ਅਗਾਰੀ, ਦੇਵਨ ਜਿਉਂ ਛਬ ਛਾਵੈ*।

ਇਸ ਸਮੇਂ ਨਵਾਬ ਕਪੂਰ ਸਿੰਘ ਨੇ ਖ਼ਾਲਸੇ ਦੀ ਹਜ਼ੂਰੀ ਵਿਚ ਇਕ ਹੋਰ ਬੇਨਤੀ ਕਰਕੇ ਇਹ ਦਾਤ ਵੀ ਮੰਗੀ ਕਿ ਗੁਰੂ ਖ਼ਾਲਸੇ ਦਾਸ ਨੂੰ ਨਵਾਬੀ ਬਖ਼ਸ਼ ਕੇ ਨਿਵਾਜਿਆ ਹੈ ਪਰ ਦਾਸ ਨੂੰ ਸੰਗਤਾਂ ਦੀ ਸੇਵਾ ਤੋਂ ਵਾਂਝਿਆ ਨਹੀਂ ਰੱਖਣਾ। ਵਰਦਾਨ ਬਖ਼ਸ਼ੋ

---

*ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼, ਸਫਾ ੫੮੩-੫੮੮।

ਕਿ ਪੰਥ ਦੀ ਸੇਵਾ ਕੇਸੀਂ ਸੁਵਾਸੀਂ ਨਿਭ ਜਾਏ।

ਇਸ ਤਰ੍ਹਾਂ ਜਿਉਂ ਜਿਉਂ ਨਵਾਬ ਕਪੂਰ ਸਿੰਘ ਵਿਚ ਨਿਮਰਤਾ, ਸੇਵਾ ਤੇ ਗੁਰ-ਸਿੱਖਾਂ ਨਾਲ ਮੈਤਰੀ ਭਾਵ ਵਧਦਾ ਗਿਆ, ਉਧਰ ਖਾਲਸੇ ਦਾ ਮਨ ਵੀ ਉਸ ਦੇ ਸਤਿਕਾਰ ਤੇ ਪਿਆਰ ਨਾਲ ਭਰਪੂਰ ਹੋ ਗਿਆ। ਆਪ ਦੀ ਅੱਖ ਦੇ ਇਸ਼ਾਰੇ ਪਰ ਸਰਬੱਤ ਖਾਲਸਾ ਆਪਣੇ ਆਪ ਨੂੰ ਵਾਰਨ ਵਿਚ ਮਾਣ ਸਮਝਦਾ ਸੀ। ਦਸਾਂ ਸਤਿਗੁਰੂਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਅਦ ਆਪ ਦਾ ਹੁਕਮ ਅਟੱਲ ਮਨਿਆਂ ਜਾਂਦਾ ਸੀ। ਆਪ ਦੇ ਮੁਖ ਤੋਂ ਉਚਰਿਆ ਵਾਕ ਸਦਾ ਪਰਫੁਲਤ ਹੁੰਦਾ ਸੀ। ਇਸ ਬਾਰੇ ਇਤਿਹਾਸ ਵਿਚ ਇਉਂ ਲਿਖਿਆ ਹੈ ਜੋ ਆਪ ਦੇ ਜੀਵਨ ਪਰ ਚੋਖਾ ਚਾਨਣਾ ਪਾਉਂਦਾ ਹੈ:-

ਕਪੂਰ ਸਿੰਘ ਤਬ ਪੰਥ ਮੈਂ ਗੁਰ ਸਮ ਮਾਨਯੋ ਜਾਤ।
ਜਤੀ, ਸਤੀ, ਹਠੀ, ਤਪੀ ਥਾ, ਬੀਰ ਵਲੀ ਬਖਿਆਤ*।੧

ਨਵਾਬ ਕਪੂਰ ਸਿੰਘ ਹਕੂਮਤ ਨਾਲ ਮੇਲ ਨੂੰ ਲੰਮਾ ਸੀ ਸਮਝਦਾ, ਉਹ ਕਹਿੰਦਾ ਹੁੰਦਾ ਸੀ ਕਿ ਜਿੰਨਾਂ ਸਮਾਂ ਮਿਲ ਹੈ ਉਸ ਨੂੰ ਬਹੁਮੁੱਲਾ ਜਾਣ ਕੇ ਉਸ ਤੋਂ ਪੂਰਾ ਪੂਰਾ ਲਾਭ ਕਰ ਲੈਣਾ ਚਾਹੀਦਾ ਹੈ।

ਪਿਛੇ ਜਿਹੇ ਜਦ ਸੰਨ ੧੭੨੯-੩੩ ਵਿਚ ਜ਼ਕਰੀਆ ਨੇ ਸਿੰਘਾਂ ਪੁਰ ਅਤਿ ਦੀ ਕਰੜਾਈ ਵਰਤੀ ਸੀ ਤਦੋਂ ਖਾਲਸ ਪੰਜਾਬ ਵਿਚੋਂ ਖੇਰੂ ਖੇਰੂ ਹੋ ਗਿਆ ਸੀ। ਨਵਾਬੀ ਮਿਲਣ ਦੇ ਉਪਰੰਤ ਸਭ ਤੋਂ ਪਹਿਲਾ ਕੰਮ ਜੋ ਆਪ ਨੇ ਹੱਥ ਵਿਚ ਲਿਆ ਉਹ ਇਹ ਸੀ ਕਿ ਖਿੰਡੇ ਹੋਏ ਖਾਲਸੇ ਨੂੰ ਜੰਗਲਾਂ, ਝਾੜਾਂ, ਪਹਾੜਾਂ ਅਤੇ

*ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੬੦੬।

ਰੇਤ-ਥਲਿਆਂ ਵਿਚੋਂ ਜਿਥੇ ਜਿਥੇ ਖਾਲਸੇ ਦਾ ਪਤਾ ਲਗਾ, ਉਥੋਂ ਆਪਣੇ ਆਦਮੀ ਭੇਜ ਕੇ ਸਭ ਨੂੰ ਸ੍ਰੀ ਅੰਮ੍ਰਿਤਸਰ ਮੰਗਵਾ ਲਿਆ।

ਸਾਵਨ ਸੰਮਤ ੧੭੯੧ ਨੂੰ ਦੀਵਾਨ ਦਰਬਾਰਾ ਸਿੰਘ ਗੁਰਪੁਰੀ ਨੂੰ ਕਮਰਕੱਸਾ ਕਰ ਗਿਆ। ਹੁਣ ਜਦੋਂ ਲਗ ਪਗ ਸਾਰੇ ਸਿੰਘ ਅੰਮ੍ਰਿਤਸਰ ਪਹੁੰਚ ਪਏ ਤਾਂ ਨਵਾਬ ਕਪੂਰ ਸਿੰਘ ਨੇ ਸਰਬੱਤ ਖਾਲਸੇ ਨੂੰ ਜਥੇਬੰਦੀ ਵਿਚ ਲਿਆਵਣ ਲਈ ਇਹ ਵਿਉਂਤ ਸੋਚੀ ਤੇ ਖਾਲਸੇ ਨੂੰ ਦੋ ਭਾਗਾਂ ਵਿਚ ਵੰਡ ਦਿੱਤਾ। ਜਿਹੜੇ ਕੁਝ ਵਡੇਰੀ ਉਮਰ ਦੇ ਸਨ ਉਨ੍ਹਾਂ ਦਾ ਨਾਂ 'ਬੁੱਢਾ ਦਲ' ਅਤੇ ਨੌਜਵਾਨਾਂ ਦੇ ਇਕੱਠ, ਜਿਹੜੇ ੪੦ ਸਾਲ ਦੀ ਆਯੂ ਤੋਂ ਹੇਠ ਸਨ, ਉਨ੍ਹਾਂ ਦਾ ਨਾਂ 'ਤਰਨਾ ਦਲ' ਰੱਖਿਆ*।

ਬੁਢੇ ਦਲ ਦੀ ਸੇਵਾ ਗੁਰਦਵਾਰਿਆਂ ਦੀ ਦੇਖ-ਭਾਲ, ਖਾਲਸਾ ਧਰਮ ਦਾ ਪਰਚਾਰ ਤੇ ਮਨੁੱਖ ਮਾਤਰ ਨੂੰ ਅੰਮ੍ਰਿਤ ਦੀ ਦਾਤ ਲਈ ਕੇ੍ਰਨਾ ਕਰਨੀ, ਗੁਰ ਮਰਯਾਦਾ ਦੀ ਪਵਿੱਤਰਤਾ ਨੂੰ ਮਿਲਾਵਟ ...ਸੁਰਖਿਤ ਰਖਣਾ। ਲੋੜ ਪੈਣ ਪੁਰ ਤਰਨੇ ਦਲ ਨਾਲ ਮੋਢਾ ਤਿਉ ਸੰਗਰਾਮਾਂ ਵਿਚ ਤੇਗਾਂ ਮਾਰਨੀਆਂ।

ਤਰਨੇ ਦਲ ਦਾ ਮੁਖ ਕੰਮ, ਦੀਨਾ ਦੁਖੀਆਂ ਦੀ ਸਹਾਇਤਾ ਮ...ਈ ਮੈਦਾਨ ਜੰਗ ਵਿਚ ਪਹੁੰਚ ਕੇ ਉਨ੍ਹਾਂ ਦੀ ਰੱਖਿਆ ਕਰਨਾ ਅਤੇ ਬਾਹਰਲੇ ਹਮਲਾ-ਆਵਰਾਂ ਤੋਂ ਦੇਸ਼ ਨੂੰ ਆਜ਼ਾਦ ਕਰਾਉਣਾ। ਇਨ੍ਹਾਂ ਦੋਵਾਂ ਦਲਾਂ ਦੀ ਸਮਿਲਤ ਦੇਖ, ਰੇਖ ਦੀ ਸੇਵਾ, ਸਰਬਸੰਮਤੀ ਨਾਲ, ਨਵਾਬ ਕਪੂਰ ਸਿੰਘ ਦੇ ਹੱਥ ਸੌਂਪੀ ਗਈ†। ਆਪ ਦੇ ਹੱਥੋਂ ਅੰਮ੍ਰਿਤ-ਪਾਨ ਕਰਨਾ ਬੜਾ ਪਾਵਨ ਮੰਨਿਆਂ ਜਾਂਦਾ ਸੀ। ਉਹ

---

*ਤਰਨੇ ਦੇ ਅਰਥ ਨੌਜਵਾਨ ਦੇ ਹਨ।

†ਦ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਸਫ਼ਾ ੧੨੨।



ਤਰਨੇ ਦਲ ਦੇ ਸਵਾਰਾਂ ਦਾ ਧਾਵਾ

ਕਰਨੀ ਤੇ ਬੇ-ਦਾਗ਼ ਰਹਿਣੀ ਦੇ ਕਾਰਨ, ਸਤਿਗੁਰਾਂ ਨੇ ਆਪ ਨੂੰ ਵਾਕ ਸਿੱਧੀ ਦੀ ਐਸੀ ਬਰਕਤ ਬਖਸ਼ੀ ਸੀ ਕਿ ਜੋ ਬਚਨ ਆਪ ਦੇ ਮੁੱਖ ਤੋਂ ਨਿਕਲਦਾ ਸੀ, ਉਹ ਸਫਲ ਹੁੰਦਾ ਸੀ*। ਹੁਣ ਨਵਾਬ ਕਪੂਰ ਸਿੰਘ ਨੇ ਦੋਵਾਂ ਦਲਾਂ ਲਈ ਕੁਝ ਨਿਯਮ ਨੀਯਤ ਕੀਤੇ ਜੋ ਇਸ ਤਰ੍ਹਾਂ ਸਨ:–

੧. ਜੋ ਮਾਇਆ, ਜਗੀਰ ਤੋਂ ਯਾ ਹੋਰਨਾਂ ਵਸੀਲਿਆਂ ਰਾਹੀਂ ਦੋਵਾਂ ਦਲਾਂ ਵਿਚੋਂ ਕਿਸੇ ਦੇ ਹੱਥ ਆਵੇ ਉਹ ਸਭ ਇਕੋ ਥਾਂ ਜੱਥੇ ਦੀ ਸਾਂਝੀ ਗੋਲਕ ਵਿਚ ਜਮ੍ਹਾਂ ਕੀਤੀ ਜਾਇਆ ਕਰੇ।

੨. ਦੋਵਾਂ ਜ਼ੱਥਿਆਂ ਦੇ ਹਰ ਇਕ ਸਿੰਘ ਨੂੰ ਹਥਿਆਰਾਂ ਜਾਂ ਬਸਤਰਾਂ ਆਦਿ ਦੀ ਲੋੜ ਪਵੇ ਤਾਂ ਮਾਇਆ ਇਸੇ ਭੰਡਾਰੇ ਵਿਚੋਂ ਖ਼ਰਚ ਲੀਤੀ ਜਾਵੇ।

੩. ਦੋਵਾਂ ਜੱਥਿਆਂ ਦਾ ਲੰਗਰ ਇਕੌ ਥਾਂ ਤਿਆਰ ਹੋ ਕੇ ਸਭ ਨੂੰ ਇਕੋ ਜਿਹਾ ਵਰਤਾਇਆ ਜਾਵੇ।

੪. ਆਪਣੇ ਜਥੇਦਾਰ ਦਾ ਹੁਕਮ ਮੰਨਣਾ ਹਰ ਇਕ ਸਿੰਘ ਦਾ ਮੁਖ ਫ਼ਰਜ਼ ਹੋਵੇਗਾ।

੫. ਦੋਹਾਂ ਜੱਥਿਆਂ ਦੇ ਸਿੰਘਾਂ ਵਿਚੋਂ ਜਦ ਸੰਬੰਧੀਆਂ ਨੂੰ ਮਿਲਣ ਘਰ ਜਾਣ ਤਾਂ ਜਥੇਦਾਰ ਦੀ ਆਗਿਆ ਲੈਕੇ ਜਾਣ ਅਤੇ ਜਦ ਪਰਤ ਕੇ ਆਉਣ ਤਾਂ ਆਪਣੀ ਹਾਜ਼ਰੀ ਦੱਸਿਆ ਕਰਨ।

ਇਉਂ ਇਹ ਦੋਵੇਂ ਦਲ ਇਕ ਸਾਂਝੀ ਜਥੇਬੰਦੀ ਵਿਚ ਆ ਗਏ। ਇਹ ਸਾਂਝ ਇਥੋਂ ਤਕ ਵਧੀ ਕਿ ਜਿਥੇ ਖਾਲਸੇ ਦਾ ਭੰਡਾਰਾ ਸਾਂਝਾ ਸੀ ਅਤੇ ਨਾਲ ਹੀ ਦੁਖ ਅਤੇ ਸੁਖ ਵੀ ਸਭ ਸਾਂਝਾ ਹੋ ਗਿਆ। ਇਕ ਦੀ ਖ਼ੁਸ਼ੀ ਸਭ ਦੀ ਖ਼ੁਸ਼ੀ ਸੀ, ਇਕ ਨੂੰ ਕੰਡਾ ਪੁੜਦਾ ਤਾਂ

*ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼, ਸਫ਼ਾ ੧੨੨–੨੩।

ਸਾਰੀ ਕੌਮ ਦਾ ਮਨ ਪੀੜ ਨਾਲ ਤੜਪ ਪੈਂਦਾ ਅਤੇ ਉਹ ਉਦੋਂ ਤਕ ਸ਼ਾਂਤ ਹੋ ਕੇ ਨਹੀਂ ਸਨ ਬਹਿੰਦੇ, ਜਦ ਤਕ ਉਹਦੇ ਦੁਖ ਦੀ ਨਵਿਰਤੀ ਦਾ ਉਪਾ ਨਾ ਸਨ ਕਰ ਲੈਂਦੇ।

ਇਉਂ ਇਹ ਦੋਵੇਂ ਦਲ ਇਕ ਸਾਂਝੇ ਭਾਈਚਾਰੇ ਅਤੇ ਇਕੋ ਪਰਵਾਰ ਵਾਂਗ ਜੀਵਨ ਬਿਤਾਣ ਲੱਗੇ।

## ਮਿਸਲਾਂ ਦੀ ਸਾਜਨਾ

ਉਪਰੋਕਤ ਪਰਬੰਧ ਨੂੰ ਅਜੇ ਬਹੁਤਾ ਸਮਾਂ ਨਹੀਂ ਸੀ ਬੀਤਿਆ ਕਿ ਤਰਨੇ ਦਲ ਦੀ ਗਿਣਤੀ ਵਧ ਕੇ ਕੋਈ ੧੨੦੦੦ ਦੇ ਲਗ ਪਗ ਹੋ ਗਈ। ਹੁਣ ਨਵਾਬ ਕਪੂਰ ਸਿੰਘ ਨੇ ਪੰਥ ਦੇ ਮੁਖੀਆਂ ਦੀ ਇਕ ਇਕੱਤ੍ਰਤਾ ਬੁਲਾਈ ਜਿਨ੍ਹਾਂ ਦੇ ਮੂਹਰੇ ਇਹ ਵਿਚਾਰ ਰੱਖੀ ਕਿ ਕਿਉਂਕਿ ਦਲ ਦੇ ਸਿੰਘਾਂ ਦੀ ਗਿਣਤੀ ਹੁਣ ਬਹੁਤ ਵਧ ਗਈ ਹੈ, ਇਕ ਥਾਂ ਲੰਗਰ ਦੇ ਸਜਾਣ ਅਤੇ ਵਰਤਾਣ ਵਿਚ ਚੋਖਾ ਸਮਾਂ ਬੀਤ ਜਾਂਦਾ ਹੈ, ਵਿਚਾਰ ਇਹ ਹੈ ਕਿ ਤਰਨੇ ਦਲ ਨੂੰ ਪੰਜਾਂ ਭਾਗਾਂ ਵਿਚ ਵੰਡ ਕੇ ਇਨ੍ਹਾਂ ਦੇ ਵੱਖੋ ਵੱਖ ਜਥੇਦਾਰ ਥਾਪੇ ਜਾਣ ਤੇ ਲੰਗਰ ਲਈ ਸਾਂਝੇ ਮੋਦੀਖਾਨੇ (ਭੰਡਾਰੇ) ਵਿਚੋਂ ਰਸਦ ਲੈ ਕੇ ਹਰ ਇਕ ਜੱਥਾ ਆਪੋ ਆਪਣੇ ਲੰਗਰ ਸਜਾ ਲਿਆ ਕਰੇ।

ਨਵਾਬ ਜੀ ਦੀ ਇਹ ਵਿਉਂਤ ਸਾਰੇ ਮੁਖੀਆਂ ਪਰਵਾਨ ਕਰ ਲਈ। ਇਸ ਦੇ ਉਪਰੰਤ ਤਰਨੇ ਦਲ ਨੂੰ ਹੇਠ ਲਿਖੇ ਪੰਜਾਂ ਭਾਗਾਂ ਵਿਚ ਵੰਡਿਆ ਗਿਆ ਜਿਸ ਦੇ ਜਥੇਦਾਰਾਂ ਦੇ ਨਾਂ ਇਹ ਹਨ:

ਪਹਿਲਾ ਜੱਥਾ—ਬਾਬਾ ਦੀਪ ਸਿੰਘ ਜੀ ਦੀ ਦੇਖ-ਰੇਖ ਵਿਚ ਰੱਖਿਆ।

ਦੂਜਾ ਜੱਥਾ—ਕਰਮ ਸਿੰਘ ਧਰਮ ਸਿੰਘ ਅੰਮ੍ਰਿਤਸਰੀਏ ਹੱਥ ਸੌਂਪਿਆ।

ਤੀਜਾ ਜੱਥਾ—ਬਾਬਾ ਕਾਹਨ ਸਿੰਘ ਤੇ ਬਿਨੋਦ ਸਿੰਘ ਭੱਲੇ ਸਾਹਿਬਜ਼ਾਦ, ਗੋਇੰਦਵਾਲੀਆ ਦੀ ਅਗਵਾਈ ਵਿਚ ਰੱਖਿਆ।

ਚੌਥਾ ਜੱਥਾ—ਇਸ ਦੀ ਅਗਵਾਈ ਦਸੌਂਧਾ ਸਿੰਘ ਨੂੰ ਦਿੱਤੀ।

ਪੰਜਵਾਂ ਜੱਥਾ—ਪੰਜਵੇਂ ਜਥੇ ਦੀ ਜਥੇਦਾਰੀ ਵੀਰ ਸਿੰਘ ਤੇ ਜੀਵਣ ਸਿੰਘ ਰੰਗਰੇਟਿਆਂ ਨੂੰ ਸੌਂਪੀ।

ਨਵਾਬ ਜੀ ਦੀ ਇਸ ਵਿਉਂਤ ਅਨੁਸਾਰ ਅਗੇ ਜਾ ਕੇ ਪੰਜ ਇਹ ਅਤੇ ਸੱਤ ਹੋਰ ਜੱਥੇ ਮਿਲ ਕੇ ੧੨ ਮਿਸਲਾਂ* ਦੇ ਨਾਂ ਪਰ ਪਰਸਿੱਧ ਹੋਏ।‡

---

*ਮਿਸਲ ਅਰਬੀ ਸ਼ਬਦ ਹੈ ਜਿਸ ਦੇ ਅਰਥ ਬਰਾਬਰੀ ਦੇ ਹਨ। ਪੁਰਾਤਨ ਸਾਖੀਆਂ ਤੋਂ ਇਹ ਵੀ ਪਤਾ ਮਿਲਦਾ ਹੈ ਕਿ ਜਦ ਮਿਸਲਾਂ ਹੋਂਦ ਵਿਚ ਆਈਆਂ ਤਾਂ ਮਿਸਲਦਾਰਾਂ ਆਪਣੇ ਲਈ ਇਲਾਕੇ ਤੇ ਪਿੰਡ ਮਲਣੇ ਅਰੰਭ ਦਿਤੇ ਜਿਸ ਦੇ ਕਾਰਨ ਮਿਸਲਦਾਰਾਂ ਵਿਚ ਹੱਦਬੰਦੀਆਂ ਬਾਰੇ ਝਗੜੇ ਉਪਜ ਪਏ। ਇਸ ਵਧ ਰਹੇ ਵੈਰ ਵਿਰੋਧ ਨੂੰ ਰੋਕਣ ਲਈ ਪੰਥ ਵਲੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਜ਼ਿਮੇਂ ਇਹ ਸੇਵਾ ਲਾਈ ਕਿ ਹਰ ਇਕ ਜਥੇਬੰਦੀ ਦੇ ਕਬਜ਼ ਵਿਚ ਆ ਚੁਕੇ ਇਲਾਕੇ ਦੇ ਪਿੰਡਾਂ ਦੀ ਗਿਣਤੀ ਆਦਿ ਦੀ ਲਿਖਤ ਤਿਆਰ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤੋਸ਼ਾਖਾਨੇ ਵਿਚ ਰੱਖੀ ਜਾਏ। ਇਸ ਤਰ੍ਹਾਂ ਹਰ ਇਕ ਦੇ ਇਲਾਕੇ ਦੀਆਂ ਮਿਸਲਾਂ ਬਣ ਗਈਆਂ। ਜਿਸ ਤੇ ਹਰ ਜੱਥ ਦਾ ਨਾਂ ਉਸ ਮਿਸਲ ਦੇ ਇਲਾਕੇ ਯਾ ਮਿਸਲਦਾਰ ਦੇ ਨਾਂ ਅਨੁਸਾਰ ਪਰਚੱਲਤ ਹੋ ਗਿਆ।

‡ਇਨ੍ਹਾਂ ਬਾਰਾਂ ਜਥੇਬੰਦੀਆਂ ਆਪਣੀਆਂ ਕੁਰਬਾਨੀਆਂ ਤੇ ਬਾਹੂਬਲ ਨਾਲ ਖਾਲਸਾ ਪੰਥ ਦੀ ਬੜੀ ਮਹਾਨ ਸੇਵਾ ਕੀਤੀ। ਇਸ ਦੇ ਨਾਲ ਹੀ ਕਈ ਖਾਲਸਾ ਰਾਜ ਸਥਾਪਤ ਕਰ ਲਏ। ਜਿਹਾ ਕਿ, ਸੁਕਰਚੱਕੀਆ ਮਿਸਲ ਦੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ, ਫੂਲਖੰਸੀ ਮਿਸਲ ਦਾ ਪਟਿਆਲਾ, ਨਾਭਾ ਅਤੇ ਜੀਂਦ ਰਾਜ, ਆਹਲੂਵਾਲੀਆ ਮਿਸਲ ਦਾ ਕਪੂਰਥਲਾ ਅਤੇ ਇਸ ਤਰ੍ਹਾਂ ਕਰੋੜਾਂ ਸਿੰਘੀਆ ਮਿਸਲ ਦਾ ਕਲਸੀਆ ਰਾਜ ਜਿਨ੍ਹਾਂ ਵਿਚੋਂ ਛੇਕੜਲ ਪੰਜ ਰਾਜਵਾੜੇ ਅਜੇ ਤਕ ਮੌਜੂਦ ਹਨ। ਇਨ੍ਹਾਂ ਮਿਸਲਾਂ ਨੂੰ ਇਕ ਨਿਸ਼ਾਨ (ਝੰਡਾ) ਅਤੇ ਇਕ ਇਕ ਧੌਂਸਾ ਦਿੱਤਾ ਗਿਆ। (ਨੋਕਲ ਚੰਦ, ਟ੍ਰਾਂਫਾਰਮਿਸ਼ਨ ਆਫ ਸਿਖਇਜ਼ਮ)

# ਜੱਸਾ ਸਿੰਘ ਦਾ ਮੇਲ

ਬਾਦਸ਼ਾਹ ਜੱਸਾ ਸਿੰਘ ਆਹਲੂਵਾਲੀਏ ਦਾ ਜਨਮ ਸਰਦਾਰ ਬਦਰ ਸਿੰਘ ਦੇ ਘਰ ਸੰਨ ੧੭੧੮ ਈ: ਨੂੰ ਹੋਇਆ* । ਪਿਤਾ ਦਾ ਛਤਰ ਨਿੱਕੀ ਉਮਰ ਵਿਚ ਉਸ ਦੇ ਸਿਰ ਤੋਂ ਉਠ ਗਿਆ । ਇਸ ਦੀ ਸੁਘੜ ਮਾਂ, ਉਸ ਨੂੰ ਬਾਲਕੀ ਉਮਰ ਵਿਚ ਨਾਲ ਲੈ ਕੇ ਸ੍ਰੀ ਮਾਤਾ ਸੁੰਦਰੀ ਜੀ ਦੀ ਸੇਵਾ ਵਿਖੇ ਦਿੱਲੀ ਪਹੁੰਚੀ । ਜਗਤ ਮਾਤ ਸੁੰਦਰੀ ਜੀ ਨੇ ਇਸ ਬਾਲਕ ਨੂੰ ਆਪਣੇ ਪੁੱਤਾਂ ਵਤ ਸਮਝ ਕੇ, ਕਈ ਵਰ੍ਹਿਆਂ ਤਕ ਆਪਣੇ ਪਾਸ ਰੱਖਿਆ † ।

ਵਿਦਾਇਗੀ ਸਮੇਂ ਮਾਤਾ ਜੀ ਨੇ ਇਸ ਨੂੰ ਦਸਮ ਪਾਤਸ਼ਾਹ ਜੀ ਦੀ ਇਕ ਸ਼ਮਸ਼ੇਰ‡ ਇਕ ਗੁਰਜ਼() ਅਤੇ ਇਕ ਚਾਂਦੀ ਦਾ ਆਸਾ ਬਖ਼ਸ਼ਿਆ ਅਤੇ ਨਾਲ ਹੀ ਅਸੀਸ ਦਿੱਤੀ ਕਿ ਤੇਰੀ ਅਰਦਲ ਵਿਚ ਆਸਾ ਬਰਦਾਰ (ਚੋਬਦਾਰ) ਰਹਿਣਗੇ[] ।

---

*ਕਪੂਰਥਲਾ ਸਟੇਟ, ਇਟਜ਼ ਪਾਸਟ ਐਂਡ ਪ੍ਰੈਜ਼ੈਂਟ, ਸਫਾ ੧

†ਰੋਜ਼ਨਾਮਚਾ ਰਿਆਸਤ ਕਪੂਰਥਲਾ, ਸਫਾ ੧੦੨ ।

‡ਇਹ ਸ੍ਰੀ ਸਾਹਿਬ ਰਿਆਸਤ ਕਪੂਰਥਲਾ ਵਿਚ ਅਜੇ ਤਕ ਮੌਜੂਦ ਹੈ ।

()ਇਸ ਗੁਰਜ਼ ਦੇ ਦਰਸ਼ਨ ਸ੍ਰੀ ਅਕਾਲ ਤਖ਼ਤ ਸਾਹਿਬ ਹੁਣ ਵੀ ਸੰਗਤਾਂ ਨੂੰ ਕਰਾਏ ਜਾਂਦੇ ਹਨ ।

[]ਲੈਪਲ ਗ੍ਰਿਫ਼ਨ, ਰਾਜਾਜ਼ ਆਫ਼ ਦੀ ਪੰਜਾਬ, ਸਫਾ ੩੫੫ ।



ਸ: ਜਸਾ ਸਿੰਘ ਜੀ ਅਹਾਲੂਵਾਲੀਆ

# ਨਵਾਬ ਕਪੂਰ ਸਿੰਘ ਦੀ ਸੌਂਪਣੀ ਵਿਚ

ਸ੍ਰੀ ਮਾਤਾ ਸੁੰਦਰੀ ਜੀ ਨੇ ਉਪਰ ਲਿਖੀਆਂ ਬਖ਼ਸ਼ਸ਼ਾਂ ਦੇ ਨਾਲ ਇਕ ਹੁਕਮਨਾਮਾ ਨਵਾਬ ਕਪੂਰ ਸਿੰਘ ਵਲ ਲਿਖਵਾ ਭੇਜਿਆ, ਜਿਸ ਵਿਚ ਹੁਕਮ ਸੀ ਕਿ ਜੱਸਾ ਸਿੰਘ ਨੂੰ ਸਾਡਾ ਬੱਚਾ ਜਾਣ ਕੇ ਇਸ ਨੂੰ ਸਿੰਘਾਂ ਵਾਲੇ ਸਰਬ ਗੁਣਾਂ ਵਿਚ ਨਿਪੁੰਨ ਕਰ ਦੇਣਾ।

ਨਵਾਬ ਜੀ ਨੇ ਮਾਤਾ ਜੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਥੋੜੇ ਸਮੇਂ ਵਿਚ ਹੀ ਇਸ ਨੌ-ਨਿਹਾਲ ਨੂੰ ਗੁਰ ਸਿੱਖਾਂ ਵਾਲੇ ਸਰਬੱਤ ਉੱਚ ਗੁਣਾਂ ਨਾਲ ਭੂਸ਼ਤ ਕਰ ਦਿੱਤਾ।

ਇਸ ਦੇ ਕੁਝ ਦਿਨਾਂ ਬਾਅਦ ਨਵਾਬ ਜੀ ਨੇ ਇਸ ਨੂੰ ਹੋਣਹਾਰ ਸਪੁਤਰ ਜਾਣ ਕੇ ਉਸ ਨੂੰ ਦਲ ਦੇ ਤੋਸ਼ਾਖਾਨੇ (ਭੰਡਾਰੇ) ਦੀਆਂ ਕੁੰਜੀਆਂ ਸੌਂਪ ਦਿੱਤੀਆਂ। ਹੁਣ ਆਪ ਦੀ ਮੁਖ ਸੇਵਾ ਘੋੜਿਆਂ ਲਈ ਦਾਣਾ ਆਦਿ ਵੰਡਣਾ ਸੀ।

# ਹਕੂਮਤ ਦਾ ਪੂਣ ਤੋੜਨਾ

ਸੰਨ ੧੯੩੩–੩੪, ਖ਼ਾਲਸੇ ਲਈ ਬੜੇ ਸੁਭਾਗੇ ਵਰ੍ਹੇ ਸਨ ਜਦ ਕਿ ਨਵਾਬ ਕਪੂਰ ਸਿੰਘ ਦੀ ਯੋਗ ਅਗਵਾਈ ਵਿਚ ਖਿੰਡਿਆ ਹੋਇਆ ਖ਼ਾਲਸਾ ਇਕ ਸ਼ਕਤੀਮਾਨ ਜਥੇਬੰਦੀ ਵਿਚ ਜੁੜ ਗਿਆ। ਇਸ ਸਮੇਂ ਵਿਚ ਨਾ ਕੇਵਲ ਜਥੇਬੰਦੀ ਹੀ ਪੱਕੀ ਹੋਈ ਸਗੋਂ ਬੁਢੇ ਦਲ ਦੇ ਪਰਚਾਰ ਦਾ ਫਲ ਇਹ ਹੋਇਆ ਕਿ ਹਜ਼ਾਰਾਂ ਦੀ ਗਿਣਤੀ ਵਿਚ ਅਨਮਤਾਂ ਦੇ ਜੀਵ ਅੰਮ੍ਰਿਤ ਛਕ ਕੇ ਖ਼ਾਲਸਾ ਪੰਥ ਵਿਚ ਰਲ ਗਏ। ਖ਼ਾਲਸੇ ਦੀ ਇਸ ਮਹਾਨ ਏਕੜਾ

ਅਤੇ ਅਣਗਿਣਤ ਜੀਵਾਂ ਨੂੰ ਸਿੱਖੀ ਵਿਚ ਪ੍ਰਵੇਸ਼ ਹੁੰਦਾ ਸੁਣ ਕੇ ਜ਼ਕਰੀਆ ਖ਼ਾਨ ਦਾ ਈਮਾਨ ਡਗ-ਮਗਾ ਗਿਆ। ਖਾਲਸੇ ਨਾਲ ਉਸ ਦੇ ਕੀਤੇ ਹੋਏ ਪ੍ਰਣ ਨੂੰ ਭੰਗ ਕਰਨ ਲਈ ਉਹ ਹੁਣ ਕੋਈ ਆੜ ਢੂੰਡਣ ਲੱਗਾ।

ਸੰਨ ੧੭੩੫ ਦੇ ਅਜੇ ਪੰਜ ਹੀ ਮਹੀਨੇ ਬੀਤੇ ਸਨ ਅਰਥਾਤ ਹਾੜ੍ਹੀ ਦੀ ਫ਼ਸਲ ਤਿਆਰ ਸੀ ਕਿ ਲਾਹੌਰ ਦੀ ਹਕੂਮਤ ਨੇ ਬਿਨਾਂ ਕਿਸੇ ਕਾਰਨ ਦੱਸੇ ਦੇ, ਆਪਣੇ ਫ਼ੌਜੀ ਸਵਾਰ, ਬਹੁਤ ਵਡੀ ਗਿਣਤੀ ਵਿਚ ਭੇਜ ਕੇ, ਖ਼ਾਲਸੇ ਦੀ ਜਗੀਰ ਪਰ ਆਪਣਾ ਕਬਜ਼ਾ ਕਰ ਲਿਆ।

ਨਵਾਬ ਕਪੂਰ ਸਿੰਘ ਨੂੰ ਜਦ ਹਕੂਮਤ ਦੇ ਕੌਲ ਕਰਾਰਾਂ ਦੇ ਭੰਗ ਕਰਨ ਦੀ ਖ਼ਬਰ ਮਿਲੀ ਤਾਂ ਆਪ ਨੇ ਗਜ ਕੇ ਉਚਾਰਿਆ, "ਜੋ ਹੋਇਆ ਹੈ ਉਹ ਅਕਾਲ ਪੁਰਖ ਦੇ ਹੁਕਮ ਤੇ ਰਜ਼ਾ ਵਿਚ ਹੋਇਆ ਹੈ, ਜਾਣੀ ਜਾਣ ਦਾਤਾ ਜਾਣਦਾ ਹੈ ਕਿ ਹੁਣ ਅਣਗਿਣਤ ਖ਼ਾਲਸੇ ਦਾ ਇਸ ਛੋਟੀ ਜਿਹੀ ਜਗੀਰ ਨਾਲ ਨਿਰਬਾਹ ਨਹੀਂ ਹੋਣਾ, ਅਗੇ ਨੂੰ ਸਾਰਾ ਪੰਜਾਬ ਖਾਲਸੇ ਦੀ ਜਗੀਰ ਹੋ ਜਾਏ।"

ਆਪਣੇ ਸਤਿਕਾਰ ਯੋਗ ਜਥੇਦਾਰ ਦੇ ਮੁਖ ਤੋਂ ਇਹ ਵਾਕ ਸੁਣ ਕੇ ਜੱਥਿਆਂ ਦੇ ਸਿੰਘ ਨੇ ਅਕਾਸ਼-ਕੰਬਾਊ ਜੈਕਾਰਿਆਂ ਨਾਲ ਧਰਤ ਗਗਨ ਕੰਬਾ ਦਿਤਾ। ਹੁਣ ਅੰਮ੍ਰਿਤਸਰ ਦੇ ਗੁਰਦਵਾਰਿਆਂ ਦੀ ਸੇਵਾ ਲਈ ਕੁਝ ਸੇਵਾਦਾਰ ਪਿੱਛੇ ਛੱਡ ਕੇ, ਦੋਵੇਂ ਦਲ ਸਤੰਤਰ ਵਿਚਰਨ ਲਗੇ। ਕਈ ਅਜਾਣ ਲੇਖਕਾਂ ਦਾ ਇਸ ਬਾਰੇ ਇਹ ਲਿਖਣਾ ਕਿ ਬਚਨ ਖਾਲਸੇ ਭੰਗ ਕੀਤਾ ਸੀ, ਭਾਰੀ ਭੁਲ ਹੈ। ਹਕੀਕਤ ਇਹ ਹੈ ਕਿ ਖ਼ਾਨ ਬਹਾਦਰ ਜ਼ਕਰੀਆ ਖ਼ਾਨ, ਖਾਲਸੇ ਦੀ

ਇਸ ਮਹਾਨ ਜਥੇਬੰਦੀ ਵਿਚ ਇਕ-ਮਿਕ ਹੋ ਜਾਣ ਬਾਰੇ ਸੁਣ ਕੇ ਉਹ ਭੈ-ਭੀਤ ਹੋ ਗਿਆ ਸੀ ਅਤੇ ਕਿਸੇ ਬਹਾਨੇ ਨਾਲ ਖਾਲਸੇ ਨੂੰ ਮੁੜ ਖੇਰੂ ਖੇਰੂ ਕਰਨ ਤੇ ਉਧ ਪਰ ਮੁੜ ਅਤਿਆਚਾਰ ਅਰੰਭਣਾ ਚਾਹੁੰਦਾ ਸੀ* ।

## ਜ਼ਕਰੀਆ ਖ਼ਾਨ ਦੀ ਮੁੜ ਕਰੜਾਈ

ਖਾਨ ਬਹਾਦਰ ਦੇ ਪ੍ਰਣ ਭੰਗ ਕਰ ਦੇਣ ਦੇ ਉਪਰੰਤ ਖਾਲਸੇ ਦਾ ਖੁਰਾ ਖੋਜ ਮਿਟਾ ਦੇਣ ਲਈ, ਪਹਿਲਾ ਕੰਮ ਉਸ ਇਹ ਕੀਤਾ ਕਿ ੪੦੦੦ ਸਵਾਰਾਂ ਦੀ ਇਕ ਫਿਰਤੂ ਫ਼ੌਜ ਨੀਯਤ ਕੀਤੀ। ਇਸ ਨੂੰ ਅੱਠ ਹਿਸਿਆਂ ਵਿਚ ਵੰਡ ਕੇ ਇਨ੍ਹਾਂ ਦੀ ਵਾਗ ਡੋਰ ਸ਼ਾਹੀ ਫੌਜ ਵਿਚੋਂ ਚੋਣਵੇਂ ਤੇ ਨਿਡੱਰ ਮੁਖੀਆਂ ਦੇ ਹੱਥ ਸੌਂਪੀ। ਇਨ੍ਹਾਂ ਅੱਠ ਦਸਤਿਆਂ ਨੂੰ ਪੰਜਾਬ ਦੀ ਲੰਮਾਈ ਚੁੜਾਈ ਵਿਚ ਫਿਰ ਨਿਕਲਣ ਦਾ ਹੁਕਮ ਦਿਤਾ ਕਿ ਉਹ ਪਿੰਡਾਂ, ਝੱਲਾਂ, ਜੰਗਲਾਂ ਅਤੇ ਖੱਡਾਂ ਵਿਚ ਸਿੰਘਾਂ ਦੀ ਭਾਲ ਕਰਨ ਤੇ ਜਿਥੇ ਕੋਈ ਸਿੱਖ ਮਿਲੇ ਉਸ ਨੂੰ ਉਥੇ ਹੀ ਮਾਰ ਦੇਣ ਜਾਂ ਜੀਉਂਦਾ ਫੜ ਕੇ ਲਾਹੌਰ ਭੇਜ ਦੇਣ।

ਇਨਾਂ ਫਿਰਤੂ ਰਸਾਲਿਆਂ, ਪੰਜਾਬ ਦੀ ਚੱਪਾ ਚੱਪਾ ਧਰਤੀ ਛਾਣ ਮਾਰੀ ! ਜਿਥੇ ਵੀ ਕੋਈ ਸਿੰਘ ਮਿਲਿਆ, ਉਸ ਨੂੰ ਉਥੇ ਹੀ ਮੁਕਾ ਦਿੱਤਾ ! ਹੁਣ ਕਦੀ ਕਦੀ ਖਾਲਸੇ ਦਾ ਸ਼ਾਹੀ ਸੈਨਾ ਨਾਲ ਮੈਦਾਨ ਵਿਚ ਸਾਹਮਣਾ ਵੀ ਹੋ ਪੈਂਦਾ ਸੀ। ਐਸੇ ਸਮੇਂ ਖਾਲਸਾ ਫਿਰਤੂ ਸੈਨਾਂ ਤੋਂ ਹਥਿਆਰ ਅਤੇ ਘੋੜੇ ਖੋਹ ਕੇ ਲੈ ਜਾਂਦਾ ਅਤੇ

---

*ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੨੬੭; ਏ ਸ਼ਾਰਟ ਹਿਸਟਰੀ ਆਫ ਸਿਖਜ਼; ਸਫਾ ੧੨੩ ।

ਤੁਰਤ ਫੁਰਤ ਮੁੜ ਜੰਗਲਾਂ ਵਿਚ ਪਹੁੰਚ ਜਾਂਦਾ !

ਇਹ ਅਤਿਆਚਾਰ ਚੋਖਾ ਸਮਾਂ ਚਾਲੂ ਰਹੇ ਪਰ ਜ਼ਕਰੀਆ ਖ਼ਾਨ ਨੂੰ ਜਿੰਨਾ ਛੇਤੀ ਖਾਲਸੇ ਨੂੰ ਮੁਕਾ ਦੇਣ ਦੀ ਆਸ ਸੀ, ਉਸ ਵਿਚ ਉਸ ਨੂੰ ਭਾਰੀ ਨਿਰਾਸਤਾ ਹੋਈ !

## ਅਤਿ ਦੇ ਕਹਿਰ

ਜ਼ਕਰੀਆ ਖ਼ਾਨ ਨੇ ਜਦ ਕੁਝ ਸਮੇਂ ਦੇ ਉਪਰੰਤ ਸਿੰਘਾਂ ਮਗਰ ਛੱਡੀ ਗਈ ਫਿਰਤੂ ਫ਼ੌਜ ਦੇ ਖ਼ਰਚ ਦਾ ਵੇਰਵਾ ਡਿੱਠਾ ਤਾਂ ਉਹ ਘਬਰਾ ਉਠਿਆ, ਕਿਉਂਕਿ ਖ਼ਰਚ ਬਹੁਤ ਵਧ ਸੀ ਅਤੇ ਇਸ ਤੋਂ ਲਾਭ ਕਿਤੇ ਬਹੁਤ ਘੱਟ। ਉਧਰ ਸਿੰਘਾਂ ਦੇ ਸਾਰੇ ਪੰਜਾਬ ਵਿਚ ਰਾਮਰੌਲੇ ਦੇ ਕਾਰਨ, ਹਕੂਮਤ ਦੇ ਮਾਲੀਏ ਆਦਿ ਦੀ ਆਮਦਨੀ ਲਗ ਪਗ ਸਾਰੀ ਰੁਕ ਗਈ ਅਤੇ ਜੋ ਕੁਝ ਕਿਸੇ ਇਲਾਕੇ ਤੋਂ ਖ਼ਜ਼ਾਨੇ ਲਈ ਆਉਂਦਾ ਵੀ ਸੀ, ਤਾਂ ਉਹ ਰਾਜਧਾਨੀ ਵਿਚ ਪਹੁੰਚਣ ਤੋਂ ਪਹਿਲਾਂ ਹੀ ਸਿੰਘ ਰਾਹ ਵਿਚ ਖੋਹ ਲੈਂਦੇ ਸਨ, ਇਨ੍ਹਾਂ ਔਕੜਾਂ ਦੇ ਕਾਰਨ ਸ਼ਾਹੀ ਖ਼ਜ਼ਾਨਾ ਖਾਲੀ ਹੋਣ ਲੱਗਾ।

ਗਸ਼ਤੀ ਸੈਨਾ ਦੇ ਅਸਹਿ ਭਾਰ ਨੂੰ ਹਲਕਾ ਕਰਨ ਲਈ ਖ਼ਾਨ ਬਹਾਦਰ ਨੇ ਇਕ ਹੋਰ ਵਿਉਂਤ ਸੋਚੀ ਕਿ ਸਿੰਘਾਂ ਦੀ ਫੜੋ-ਫੜੀ ਵਾਲੀ ਫ਼ੌਜ ਦੀ ਗਿਣਤੀ ਘਟਾ ਕੇ ਉਸ ਦੀ ਸਹਾਇਤਾਂ ਲਈ ਮੁਲਕੀ ਕਰਮਚਾਰੀਆਂ ਨੂੰ ਨਾਲ ਮਿਲਾ ਲਿਆ। ਨਵੇਂ ਪਰਬੰਧ ਅਨੁਸਾਰ ਪਰਗਨੇਦਾਰਾਂ, ਤਲਕੇਦਾਰਾਂ, ਕਾਨੂੰਗੋਆਂ, ਪਿੰਡਾਂ ਦੇ ਚੌਧਰੀਆਂ, ਨੰਬਰਦਾਰਾਂ ਅਤੇ ਜਾਗੀਰਦਾਰਾਂ ਦੇ ਨਾਂ ਪਰ ਫੁਰਮਾਨ ਜਾਰੀ ਕਰਕੇ ਉਨ੍ਹਾਂ ਤੋਂ ਜ਼ਿਮੇਂਵਾਰੀ ਲੈ ਲਈ

ਕਿ ਉਹ ਆਪਣਿਆਂ ਪਿੰਡਾਂ, ਮਹੱਲਿਆਂ ਅਤੇ ਇਲਾਕਿਆਂ ਵਿਚ ਕਿਸੇ ਸਿੱਖ ਨੂੰ ਨਹੀਂ ਰਹਿਣ ਦੇਣਗੇ।

ਫ਼ੁਰਮਾਨ ਦਾ ਵੇਰਵਾ ਇਉਂ ਸੀ:–

੧. ਜੋ ਕੋਈ ਸਿੰਘ ਦਾ ਸਿਰ ਪੇਸ਼ ਕਰੇਗਾ ਉਸ ਨੂੰ ੫੦ ਰੁਪਏ ਇਨਾਮ ਮਿਲੇਗਾ*।

੨. ਜੇ ਕੋਈ ਸਿੰਘ ਨੂੰ ਜੀਊਂਦਾ ਫੜ ਕੇ ਹਾਜ਼ਰ ਕਰੇਗਾ ਉਹ ਵੀ ੫੦ ਰੁਪਏ ਪਾਵੇਗਾ।

੩. ਜੋ ਸਿੰਘ ਦਾ ਪਤਾ ਦਸੇਗਾ ਉਸ ਨੂੰ ੧੦ ਰੁਪਏ ਇਨਾਮ ਮਿਲੇਗਾ।

੪. ਜੋ ਪਕੜਾਏਗਾ ਉਹ ੧੫ ਰੁਪਏ ਦੀ ਪਰਾਪਤੀ ਦਾ ਹੱਕਦਾਰ ਹੋਵੇਗਾ।

੫. ਜੋ ਸਿੰਘ ਦਾ ਘਰ ਬਾਰ ਲੁਟ ਲਏਗਾ ਉਸ ਤੋਂ ਕੋਈ ਪੁਛ ਪ੍ਰਤੀਤ ਨਹੀਂ ਹੋਵੇਗੀ।

---

*ਹਰੀ ਰਾਮ ਗੁਪਤਾ, ਸਿਖ ਹਿਸਟਰੀ ਸਫ਼ਾ ੯ ਮੈਕਰੇਗਰ, ਕਨਿੰਘਮ, ਮੈਲਕਮ, ਸ਼ਮਸ਼ੇਰ ਖਾਲਸਾ।

## ਗ਼ਫ਼ਲਤ ਲਈ ਸਜ਼ਾਵਾਂ

੧. ਜੋ ਕੋਈ ਸਿੰਘ ਨੂੰ ਆਪਣੇ ਘਰ ਯਾ ਖੇਤ ਵਿਚ ਪਨਾਹ ਦੇਵੇਗਾ ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ।

੨. ਜਿਹੜਾ ਸਿੰਘਾਂ ਦੇ ਰਹਿਣ ਦਾ ਪਤਾ ਜਾਣਦਾ ਹੋਇਆ ਹਕੂਮਤ ਨੂੰ ਖ਼ਬਰ ਨਹੀਂ ਪਹੁੰਚਾਏਗਾ ਉਹ ਵੀ ਕਤਲ ਕੀਤਾ ਜਾਏਗਾ।

੩. ਜੋ ਕੋਈ ਸਿੰਘਾਂ ਪਾਸ ਅਨਾਜ ਵੇਚੇਗਾ ਯਾ ਰੋਟੀ ਦੇਵੇਗੀ ਯਾ ਹੋਰ ਕਿਸੇ ਤਰ੍ਹਾਂ ਦੀ ਸਹਾਇਤਾ ਕਰੇਗਾ ਉਸ ਹਿੰਦੂ ਨੂੰ ਬਦੋਬਦੀ ਮੁਸਲਮਾਨ ਬਣਾ ਦਿੱਤਾ ਜਾਏਗਾ।

੪. ਜੋ ਸਰਕਾਰੀ ਕਰਮਚਾਰੀ ਸਿੱਖਾਂ ਬਾਰੇ ਕਿਸੇ ਤਰ੍ਹਾਂ ਦਾ ਗ਼ਫ਼ਲਤ ਕਰੇਗਾ ਉਸ ਨੂੰ ਆਪਣੇ ਅਹੁਦੇ ਤੋਂ ਹਟਾ ਦਿੱਤਾ ਜਾਏਗਾ।

ਇਹ ਪਹਿਲੀ ਵਾਰ ਸੀ ਜਦ ਕੇਵਲ ਸਿੱਖੀ ਧਰਮ ਦੇ ਧਾਰਨ ਕਰਨ ਦੇ ਦੋਸ਼ ਲਈ, ਹਕੂਮਤ ਵਲੋਂ ਕਤਲ ਦੀ ਸਜ਼ਾ ਨੀਯਤ ਕੀਤੀ ਗਈ*।

ਹਕੂਮਤ ਵਲੋਂ ਇਸ ਅਤਿ ਦੀ ਕਰੜਾਈ ਦੇ ਕਾਰਨ ਸਿੰਘ ਕੁਝ ਸਮੇਂ ਲਈ ਪੰਜਾਬ ਦੇ ਪੱਧਰ ਇਲਾਕਿਆਂ ਨੂੰ ਤਿਆਗ ਕੇ, ਜੰਗਲਾਂ, ਪਹਾੜਾਂ, ਖੱਡਾਂ, ਝੱਲਾਂ ਅਤੇ ਮਾਲਵੇ ਦੇ ਤੇ ਬੀਕਾਨੇਰ ਦੇ ਰੇਤਲਿਆਂ ਥਲਾਂ ਵਲ ਨਿਕਲ ਗਏ।

---

*ਜਨਰਲ ਗਾਰਡਨ, ਦੀ ਸਿਖਜ਼, ਸਫ਼ਾ ੫੯; ਗੁਪਤਾ, ਸਿਖ ਹਿਸਟਰੀ ਸਫ਼ਾ ੧੦; ਰਤਨ ਸਿੰਘ ਪਰਾਚੀਨ ਪੰਥ ਪ੍ਰਕਾਸ਼, ਸਫ਼ਾ ੨੮੪-੮੯; ਗਿਆਨ ਸਿੰਘ ਪੰਥ ਪ੍ਰਕਾਸ਼ ਸਫ਼ਾ ੬੧੩, ਖ਼ੁਸ਼ਵਕਤ ਰਾਏ, ਤਵਾਰੀਖ ਸਿੰਘਾਂ, ਸਫ਼ਾ ੪੪।

ਇਹ ਸਮਾਂ ਸਿੰਘਾਂ ਲਈ ਐਨਾਂ ਭਿਆਨਕ ਸੀ ਕਿ ਇਨ੍ਹਾਂ ਦਿਨਾਂ ਵਿਚ ਜਦ ਕਿਸੇ ਸਿੰਘ ਸਜ ਗਏ ਬੱਚੇ ਦੀ ਮਾਤਾ ਪਿਤਾ ਤੋਂ ਕੋਈ ਪੁਛਦਾ ਕਿ ਤੁਹਾਡੇ ਕਿੰਨੇ ਪੁੱਤ ਹਨ ਤਾਂ ਉਹ ਅੱਗੋਂ ਉਤਰ ਦਿੰਦੇ ਕਿ ਹੈਸਨ ਤਾਂ ਚਾਰ ਪਰ ਹੁਣ ਤਿੰਨ ਰਹਿ ਗਏ ਹਨ। ਇਕ ਸਿੰਘ ਬਣ ਗਿਆ ਹੈ ਅਰਥਾਤ ਇਹ ਅੱਜ ਕਲ ਸਿੱਖ ਬਣਨ ਦੇ ਦੋਸ਼ ਲਈ ਕਤਲ ਕਰ ਦਿੱਤਾ ਜਾਏਗਾ* ।

ਇਸ ਸਮੇਂ ਨਵਾਬ ਕਪੂਰ ਸਿੰਘ ਸਣੇ ੮੦੦ ਸਿੰਘਾਂ ਦੇ ਜੱਥੇ ਦੇ ਬਾਬਾ ਆਲਾ ਸਿੰਘ, ਬਾਨੀ ਰਿਆਸਟ ਪਟਿਆਲਾ ਪਾਸ ਠੀਕਰੀ ਵਾਲੇ ਜਾ ਰਹੇ। ਇਸ ਭੀੜਾ ਦੇ ਸਮੇਂ ਬਾਬਾ ਆਲਾ ਸਿੰਘ ਅਤੇ ਮਾਲਵੇ ਦੇ ਹੋਰਨਾਂ ਗੁਰਸਿੰਘਾਂ ਨੇ ਆਪਣੇ ਸਿੰਘ ਭਾਈਆਂ ਦੀ, ਲੰਗਰ ਪਾਣੀ ਦੀ ਸੇਵਾ ਬੜੇ ਪਿਆਰ ਤੇ ਉਤਸ਼ਾਹ ਨਾਲ ਰੱਜਕੇ ਕੀਤੀ।

ਇਥੇ ਨਵਾਬ ਕਪੂਰ ਸਿੰਘ ਦਾ ਵਧੇਰਾ ਸਮਾਂ ਗੁਰਸਿੱਖਾਂ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰੱਖਣ ਲਈ ਪਰਚਾਰ ਅਤੇ ਪੰਜਾਬ ਦੀ ਹਕੂਮਤ ਦੇ ਜ਼ੁਲਮਾਂ ਦੇ ਕਾਰਣ ਸਿੰਘਾਂ ਵਿਚ ਜੋ ਕੁਝ ਖਿੰਡਾਣ ਪੈਦਾ ਹੋ ਗਿਆ ਸੀ ਉਹਨਾਂ ਨੂੰ ਮੁੜ ਜਥੇਬੰਦ ਕਰਨ ਵਿਚ ਲੱਗ ਰਿਹਾ ਸੀ। ਇਸ ਸੇਵਾ ਨੂੰ ਸਿਰੇ ਚਾੜ੍ਹਨ ਲਈ ਕਈ ਵਾਰ ਆਪ ਨੂੰ ਦੂਰ ਦੂਰ ਦਾ ਸਫ਼ਰ ਕਰਨਾ ਪੈਂਦਾ ਸੀ।

*ਗੋਕਲ ਚੰਦ, ਸਿੱਖਾਂ ਦਾ ਪਰੀਵਰਤਨ, ਸਫ਼ਾ ੧੯੧ ।

# ਸ਼ਹੀਦੀਆਂ ਤੇ ਇਨ੍ਹਾਂ ਦਾ ਫਲ

ਕੁਦਰਤ ਦਾ ਇਹ ਇਕ ਅਮਿੱਟ ਨਿਯਮ ਹੈ ਕਿ ਸ਼ਹੀਦਾਂ ਦਾ ਪਾਵਨ ਲਹੂ ਮੁਰਦਾ ਕੌਮਾਂ ਵਿਚ ਨਵਾਂ ਤ੍ਰਾਣ ਭਰਦਾ ਹੈ। ਇਹ ਵੀ ਇਕ ਮੰਨਿਆ ਹੋਇਆ ਨਿਸਚਾ ਹੈ ਕਿ ਲਹੂ ਜਦ ਰਗਾਂ ਦੇ ਅੰਦਰ ਹੁੰਦਾ ਹੈ ਤਾਂ ਉਹ ਕੇਵਲ ਇਕ ਮਨੁੱਖ ਦੇ ਸਰੀਰ ਵਿਚ ਗੇੜੇ ਲਾਂਵਦਾ ਹੈ, ਪਰ ਜਦ ਉਹਾ ਖ਼ੂਨ ਕੁਰਬਾਨੀ ਦੀ ਰਾਹੀਂ ਧਰਤੀ ਪਰ ਡੁਲ੍ਹਦਾ ਹੈ ਤਾਂ ਸਾਰੀ ਕੌਮ ਵਿਚ ਜੀਵਨ ਜਵਾਲਾ ਭੜਕਾ ਦੇਂਦਾ ਹੈ। ਨਿਰਸੰਦੇਹ ਸ਼ਹੀਦੀ ਲਹੂ ਵਿਚ ਇਕ ਕਰਾਮਾਤੀ ਅਸਰ ਹੁੰਦਾ ਹੈ ਕਿ ਇਸ ਦਾ ਇਕ ਇਕ ਤੁਪਕਾ ਕੌਮਾਂ ਦੀ ਬੁਝ ਰਹੀ ਜੀਵਨ-ਜੋਤ ਵਿਚ, ਆਪਣੇ ਤਨ ਦਾ ਲਹੂ ਤੇਲ ਦੀ ਥਾਂ ਪਾ ਕੇ ਉਸ ਨੂੰ ਜਗਮਗਾ ਦੇਂਦਾ ਹੈ। ਸ਼ਹੀਦ ਕੌਮੀ ਸ਼ਮਾਂ ਦੇ ਪਰਵਾਨੇ ਹੁੰਦੇ ਹਨ, ਜਿਨ੍ਹਾਂ ਦਾ ਬਲੀਦਾਨ ਡਿਗ ਰਹੀ ਕੌਮ ਨੂੰ ਮੁੜ ਖੜਾ ਕਰਕੇ, ਉਨਤੀ ਦੇ ਸਿਖਰ ਪਰ ਪਹੁੰਚਾ ਦਿੰਦਾ ਹੈ।

ਠੀਕ ਇਸ ਸਿਧਾਂਤ ਅਨੁਸਾਰ, ਜਿਉਂ ਜਿਉਂ ਜ਼ਕਰੀਆ ਖਾਨ ਖਾਲਸੇ ਨੂੰ ਕਰੜੇ ਤੋਂ ਕਰੜੇ ਕਸ਼ਟਾਂ ਦੀ ਕੁਠਾਲੀ ਵਿਚ ਤਪਾਂਦਾ ਉਹ ਤਿਉਂ ਤਿਉਂ ਕੁੰਦਨ ਰੂਪ ਵਿਚ ਵਧੇਰਾ ਖਾਲਸ ਹੋ ਕੇ ਨਿੱਖਰਦਾ।

ਜ਼ਕਰੀਆ ਖਾਨ ਦੇ ਉਪਰੋਕਤ ਫੁਰਮਾਨਾਂ ਦੇ ਕਾਰਨ, ਹੁਣ ਖਾਲਸੇ ਦੇ ਰਹਿਣ ਲਈ ਨਾ ਪਿੰਡਾਂ ਵਿਚ ਕੋਈ ਥਾਂ ਰਹੀ, ਨਾ ਸ਼ਹਿਰਾਂ ਵਿਚ ਕੋਈ ਠਾਹਰ, ਨਾ ਹੀ ਜੰਗਲਾਂ ਅਤੇ ਨਾ ਹੀ ਖੱਡਾਂ ਵਿਚ ਸਿਰ ਲੁਕਾਣ ਲਈ ਕੋਈ ਆੜ ਬਾਕੀ ਰਹੀ ਜਿਥੇ ਬਹਿਕੇ ਉਹ ਸੁਖ ਦਾ ਸਾਹ ਲੈ ਸਕਦੇ। ਜਿਥੇ ਵੀ ਕਿਸੇ ਨੂੰ ਕੋਈ ਸਿੱਖ

ਇਸਤ੍ਰੀ, ਪੁਰਖ ਯਾ ਬੱਚਾ ਮਿਲਦਾ, ਇਨਾਮ ਦੇ ਲਾਲਚ ਲਈ ਜਾਂ ਆਪਣੇ ਆਪ ਨੂੰ ਹਕੂਮਤ ਦੀ ਮਾਰ ਤੋਂ ਬਚਾਣ ਲਈ, ਪਹਿਲਾਂ ਤਾਂ ਉਥੇ ਹੀ ਉਸ ਨੂੰ ਕਤਲ ਕਰ ਦਿੰਦਾ ਯਾ ਜੀਊਂਦਾ ਫੜ ਕੇ ਹਕੂਮਤ ਦੇ ਕਿਸੇ ਕਰਮਚਾਰੀ ਦੇ ਹਵਾਲੇ ਕਰ ਦਿੰਦਾ।

## ਸਿੰਘਾਂ ਦੀ ਸਹਿਨ ਸ਼ਕਤੀ

ਜੀਊਂਦੇ ਫੜੇ ਜਾਣ ਵਾਲੇ ਦਸ਼ਮੇਸ਼ ਜੀ ਦੇ ਬੱਚੇ ਬੱਚੀਆਂ ਨੂੰ ਐਸੇ ਐਸੇ ਭਿਆਨਕ ਤੇ ਹਿਰਦੇ-ਕੰਬਾਊ ਢੰਗਾਂ ਨਾਲ ਸ਼ਹੀਦ ਕੀਤਾ ਜਾਂਦਾ ਸੀ ਜਿਸ ਦੇ ਅਨੁਭਵ ਕਰਨ ਨਾਲ ਅੱਜ ਵੀ ਸਰੀਰ ਰੋਮਾਂਚ ਹੋ ਜਾਂਦਾ ਹੈ ਅਰ ਮਨ ਦੀ ਧੜਕਣ ਰੁਕ ਰੁਕ ਪੈਂਦੀ ਹੈ*। ਉਨ੍ਹਾਂ ਵਿਚੋਂ ਕੁਝ ਕੁ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ:-

ਸਿੱਖ ਕੈਦੀਆਂ ਨੂੰ ਵਧੇਰਾ ਚਰਖੀਆਂ ਪਰ ਚਾੜ੍ਹ ਕੇ ਸ਼ਹੀਦ ਕੀਤਾ ਜਾਂਦਾ ਸੀ। ਚਰਖੜੀਆਂ ਪਰ ਚੜ੍ਹਨ ਵਾਲਿਆਂ ਦੇ ਹੱਡ ਚੂਰ ਚੂਰ ਹੋ ਜਾਂਦੇ ਸਨ, ਸਰੀਰ ਦੇ ਜੋੜ ਖੁਲ੍ਹ ਜਾਂਦੇ ਸਨ। ਮਾਸ ਬੋਟੀ ਬੋਟੀ ਹੋ ਕੇ, ਹੱਡਾਂ ਤੋਂ ਵੱਖ ਹੋ ਜਾਂਦਾ ਸੀ†।

ਕਈਆਂ ਦਾ ਜੀਊਂਦੇ ਜੀ ਅੱਧਾ ਧੜ ਧਰਤੀ ਵਿਚ ਦੱਬ ਦਿੱਤਾ ਜਾਂਦਾ ਅਤੇ ਉਪਰਲਾ ਭਾਗ ਤੋਪ ਨਾਲ ਉਡਾਇਆ ਜਾਂਦਾ ਸੀ, ਕਈਆਂ ਨੂੰ ਲਾਹੌਰ ਦੇ ਬਜ਼ਾਰਾਂ ਦੇ ਚੌਂਕਾਂ ਵਿਚ ਫਾਂਸੀਆਂ ਗੱਡ ਕੇ ਫਾਹੇ ਲਾ ਦਿੱਤਾ ਜਾਂਦਾ। ਕਈ ਵੇਰਾਂ ਸਿੰਘਣੀਆਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦਿਆਂ ਬੱਚਿਆਂ ਦੇ ਪੇਟ ਛੁਰਿਆਂ ਨਾਲ ਚੀਰ ਕੇ ਉਨ੍ਹਾਂ ਦੀਆਂ ਆਂਦਰਾਂ ਕੱਢ ਕੇ ਉਨ੍ਹਾਂ ਦੇ ਗਲਾਂ ਵਿਚ

*ਸ਼ਰਮਾ, ਸਿਖ ਹਿਸਟਰੀ, ਸਫਾ ੧੦-੧੧।
†ਹਰੀ ਰਾਮ ਗੁਪਤਾ, ਸਿਖ ਹਿਸਟਰੀ, ਪੰਨਾ ੧੨-੧੩।

ਪਾਈਆਂ ਜਾਂਦੀਆਂ ਸਨ। ਕਈਆਂ ਦੀਆਂ ਅੱਖਾਂ ਵਿਚ ਨਸ਼ਤਰ ਮਾਰ ਕੇ ਡੇਲੇ ਬਾਹਰ ਕੱਢ ਦਿਤੇ ਜਾਂਦੇ ਸਨ। ਕਈਆਂ ਦੇ ਸਿਰ ਮੂੰਗਲੀਆਂ ਮਾਰ ਮਾਰ ਕੇ ਚੂਰ ਕਰ ਦਿੱਤੇ ਜਾਂਦੇ ਸਨ। ਕਈਆਂ ਨੂੰ ਦਰਿਆ ਰਾਵੀ ਦੇ ਪਾਣੀ ਵਿਚ ਡੋਬ ਕੇ ਸ਼ਹੀਦ ਕੀਤਾ ਜਾਂਦਾ ਸੀ। ਕਈਆਂ ਦੇ ਪੈਰਾਂ ਵਿਚ ਰੱਸੇ ਪਾਕੇ ਘੋੜਿਆਂ ਪਿੱਛੇ ਬੰਨ੍ਹ ਦਿੱਤਾ ਜਾਂਦਾ ਅਤੇ ਘੋੜਿਆਂ ਨੂੰ ਚਾਬਕਾਂ ਲਾ ਕੇ ਭਜਾਇਆ ਜਾਂਦਾ, ਜਿਸ ਨਾਲ ਘਸਰ ਘਸਰ ਕੇ ਉਨ੍ਹਾਂ ਦੀ ਚਮੜੀ, ਮਾਸ ਅਤੇ ਹੱਡੀਆਂ ਵੱਖੋ ਵੱਖ ਕਰ ਦਿੱਤੀਆਂ ਜਾਂਦੀਆਂ। ਕਈਆਂ ਦੇ ਪੈਰਾਂ ਵਿਚ ਜੰਜੀਰ ਜਕੜ ਕੇ ਦੋਵਾਂ ਹਾਥੀਆਂ ਨਾਲ ਬੰਨ੍ਹ ਦਿੱਤਾ ਜਾਂਦਾ ਅਤੇ ਇਕ ਹਾਥੀ ਨੂੰ ਪੂਰਬ ਵੱਲ ਤੇ ਦੂਜੇ ਨੂੰ ਪੱਛਮ ਵਲ ਹਾਂਕਿਆ ਜਾਂਦਾ। ਇਸ ਬੇਤਰਸੀ ਨਾਲ ਸਿੰਘਾਂ ਦਾ ਸਰੀਰ ਦੋਵਾਂ ਭਾਗਾਂ ਵਿਚ ਚੀਰ ਦਿੱਤਾ ਜਾਂਦਾ। ਕਈਆਂ ਦੇ ਹੱਥ, ਕਿਸੇ ਦੀਆਂ ਲੱਤਾਂ ਕੱਟ ਦਿੱਤੀਆਂ ਜਾਂਦੀਆਂ, ਅਨੇਕਾਂ ਨੂੰ ਦਰੱਖ਼ਤਾਂ ਨਾਲ ਲਟਕਾ ਕੇ ਉਨ੍ਹਾਂ ਦੀਆਂ ਪੁੱਠੀਆਂ ਖੱਲਾਂ ਉਤਾਰੀਆਂ ਜਾਂਦੀਆਂ।

ਇਹ ਕਹਿਰ ਦੇ ਕਸ਼ਟ, ਬ੍ਰਿਧਾਂ, ਨੌਜਵਾਨਾਂ ਅਜਾਣ ਬੱਚਿਆਂ ਤੇ ਇਸਤ੍ਰੀਆਂ ਨੂੰ ਬਿਨਾਂ ਵਿਤਕਰੇ ਦੇ ਦਿੱਤੇ ਜਾਂਦੇ ਸੀ। ਇਹ ਅੱਤਿਆਚਾਰ ਹਕੂਮਤ ਵਲੋਂ ਸਿੰਘਾਂ ਪਰ ਇਸ ਲਈ ਕੀਤੇ ਜਾਂਦੇ ਸਨ ਤਾਂ ਜੋ ਇਨ੍ਹਾਂ ਭਿਆਨਕ ਦ੍ਰਿਸ਼ਿਆਂ ਨੂੰ ਵੇਖ ਕੇ, ਜਨਤਾ ਡਰ ਕੇ ਸਿੱਖ ਬਣਨ ਦਾ ਹੌਸਲਾ ਨਾ ਕਰ ਸਕੇ, ਪਰ ਇਹ ਗੱਲ ਹੈਰਾਨ ਕਰਨ ਵਾਲੀ ਹੈ ਕਿ ਇਹ ਸਭ ਕੁਝ ਵੇਖ ਕੇ ਵੀ ਸਿੱਖੀ ਦਿਨ ਦੂਣੀ ਅਤੇ ਰਾਤ ਚੌਗਣੀ ਵਧਦੀ ਜਾਂਦੀ ਸੀ। ਇਨ੍ਹਾਂ ਪਾਵਨ ਸ਼ਹੀਦਾਂ ਦੀਆਂ ਸ਼ਹੀਦੀ ਯਾਦਗਾਰਾਂ ਅੱਜ ਤਕ ਥਾਉਂ

ਥਾਈਂ ਮੌਜੂਦ ਹਨ, ਜਿਨ੍ਹਾਂ ਵਿਚੋਂ ਸ਼ਹੀਦ ਗੰਜ ਸਿੰਘਣੀਆਂ ਲੁੰਡਾ ਬਾਜ਼ਾਰ ਲਾਹੌਰ, ਸ਼ਹੀਦ ਗੰਜ ਭਾਈ ਤਾਰੂ ਸਿੰਘ ਲੁੰਡਾ ਬਾਜ਼ਾਰ ਲਾਹੌਰ, ਸ਼ਹੀਦ ਗੰਜ ਭਾਈ ਮਨੀ ਸਿੰਘ, ਕਿਲ੍ਹਾ ਲਾਹੌਰ ਦੇ ਪੂਰਬੀ ਦਰਵਾਜ਼ੇ ਦੇ ਲਾਗੇ ਹੈ। ਇਨ੍ਹਾਂ ਅਸਹਿ ਕਸ਼ਟਾਂ ਬਾਰੇ ਸਿੱਖ ਇਤਿਹਾਸ ਵਿਚ ਇਉਂ ਲਿਖਿਆ ਮਿਲਦਾ ਹੈ:—

ਦੋਹਿਰਾ

ਮਨੀ ਸਿੰਘ ਜਬ ਮਾਰਿਓ, ਬੰਦ ਬੰਦ ਤਿਸੈ ਕਟਾਇ।
ਔਰ ਸਿੰਘ ਥੇ ਜੋ ਮਰੇ ਕੋ ਸਭ ਸਕੇ ਗਿਨਾਇ ॥ ੨ ॥

ਚੌਪਈ

ਕਈ ਚਰਖੀ ਕਈ ਫ਼ਾਂਸੀ ਮਾਰੇ।
ਕਈ ਤੋਪਨ ਕਈ ਛੁਰੀ ਕਟਾਰੇ।
ਕਈਅਨ ਸਿਰ ਮੁੰਗਲੀ ਕੁੱਟੇ।
ਕਈ ਡੋਬੇ ਕਈ ਘਸੀਟ ਸੁ ਸੁੱਟੇ।
ਦਬੇ ਕਟੇ ਬੰਦੂਖਨ ਦਏ ਮਾਰ।
ਕੌਣ ਗਣੇ ਜੋ ਮਰੇ ਹਜ਼ਾਰ।
ਪਾਂਤ ਪਾਂਤ ਕਈ ਪਕੜ ਬਹਾਏ।
ਸਾਥ ਤੇਗਨ ਕਈ ਸੀਸ ਉਡਵਾਏ।੪।
ਕਿਸੇ ਹੱਥ ਕਿਸੇ ਟੰਗ ਕਟਵਾਈ।
ਅੱਖ ਕੱਢ ਕਿਸੇ ਖੱਲ ਉਤਰਵਾਈ।
ਕੇਸਨ ਵਾਲੇ ਜੋ ਨਰ ਹੋਈ।
ਬਾਲ ਬਿਰਧ ਲੱਭ ਛਡੈ ਨ ਕੋਈ।੬।*

---

*ਰਤਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼; ਸਫ਼ਾ ੨੨੯।

ਇਕ ਹੋਰ ਇਤਿਹਾਸ-ਲੇਖਕ ਇਸ ਤੋਂ ਵੀ ਵਧੇਰੇ ਅਤਿਆ-ਚਾਰਾਂ ਦਾ ਵਿਸਥਾਰ ਇਉਂ ਲਿਖਦਾ ਹੈ :–

ਫਾਂਸੀ ਸੂਲੀ ਚਰਖੀ ਚਾੜੈ।
ਥੋਥੇ ਤੀਰਨ ਇਹ ਸੰਗ ਫਾੜੈ।
ਹਾਥੀ ਪਾਉ ਕਟਵਾਏ ਕਿ ਗੇਰੈ।
ਕਾਂਹੂ ਤਸਮੇ ਖੈਂਚ ਨਬੇਰੈਂ।
ਕਾਂਹੂ ਕੋ ਗਜਨ ਸੈਂ ਚਿਰ ਵਾਵੈ।
ਸਾਥ ਜੰਬੂਰਨ ਕਿਸੈ ਕੁਹਾਵੈ।
ਕੂਟ ਕੂਟ ਕਰ ਕਾਂਹਿ ਮੁਕਾਵੈ।
ਦੋਸ਼ ਅਦੋਸ ਨ ਜਰਾ ਲਖਾਵੈ।
ਸਿੰਘਨ ਹਿਤ ਇਤ ਆਦਿਕ ਮੌਤੈ।
ਠਟ ਰਾਖੀਂ ਥੀਂ ਦੁਸ਼ਟਨ ਔਤੈ।
ਪਰ ਸਿੰਘ ਮਰਤੇ ਹਾਇ ਨ ਕੈਹੈ।
ਭਾਣਾ ਪ੍ਰਭ ਕਾ ਖੁਸ਼ ਹੋਇ ਸੈਹੈ*।

ਸੰਸਾਰ ਨੂੰ ਅਚੰਭਤ ਕਰ ਦੇਣ ਵਾਲੀ ਜੋ ਗੱਲ ਹੈ ਉਹ ਇਹ ਹੈ ਕਿ ਇੰਨੇ ਭਿਆਨਕ ਤੇ ਅਸਹਿ ਕਸ਼ਟਾਂ ਨੂੰ ਖੁਸ਼ੀ ਖੁਸ਼ੀ ਸਹਾਰਦੇ ਹੋਏ ਕਿਸੇ ਸਿੰਘ, ਸਿੰਘਣੀ ਨੇ ਕਦੇ ਹਾ ਤਕ ਨਾ ਸੀ ਕੀਤੀ ਅਤੇ ਬੜੇ ਸਬਰ ਤੇ ਸ਼ੁਕਰ ਨਾਲ ਇਹ ਸਾਰੀਆਂ ਕਰੜਾਈਆਂ ਝਲਦੇ ਰਹੇ। ਇਸ ਅਦੁੱਤੀ ਸਾਹਸ ਨੂੰ ਵੇਖ ਕੇ ਇਕ ਅਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਇਨ੍ਹਾਂ ਡਰਾਵਣੇ ਕਸ਼ਟਾਂ ਦੇ ਸਹਾਰਨ ਦੇ ਹੇਠ ਇਕ ਸ਼ਕਤੀ ਤੇ ਉਤਸ਼ਾਹ ਕੰਮ ਕਰਦਾ ਸੀ ਤੇ ਉਹ ਸੀ ਇਹ ਕਿ ਹਰ ਇਕ

*ਗਿਆਨ ਸਿੰਘ, ਪੰਥ ਪ੍ਰਕਾਸ਼; ਸਫਾ ੬੪੬।

ਗੁਰੂ ਦਾ ਸਿੱਖ ਇਸ ਗੱਲ ਪਰ ਭਰੋਸਾ ਰਖਦਾ ਸੀ ਕਿ ਇਹ ਤਨ ਮਨ ਅਤੇ ਧਨ ਮੇਰਾ ਆਪਣਾ ਨਹੀਂ ਇਹ ਸਤਿਗੁਰੂ ਅਤੇ ਉਸ ਦੇ ਪਿਆਰੇ ਪੰਥ ਦੀ ਅਮਾਨਤ ਹੈ। ਗੁਰ-ਪੰਥ ਲਈ ਜੋ ਜੋ ਕੁਰਬਾਨੀ ਦਿੱਤੀ ਜਾਏ ਇਸ ਦੇ ਬਦਲੇ ਸਤਿਗੁਰੂ ਦੇ ਦਰੋਂ ਉਨ੍ਹਾਂ ਨੂੰ ਬਰਕਤਾਂ, ਮੁਕਤੀ ਤੇ ਜੁਗਤੀ ਪਰਾਪਤ ਹੁੰਦੀ ਹੈ*।

ਇਉਂ ਖਾਲਸੇ ਇਨ੍ਹਾਂ ਕਰੜਾਈਆਂ ਦੇ ਟਾਕਰੇ ਲਈ ਘਰ ਤੇ ਪਿੰਡ ਛੱਡ ਕੇ ਜੰਗਲਾਂ ਤੇ ਖੱਡਾਂ ਵਿਚ ਜਾ ਵੱਸੇ, ਪਰ ਉਥੇ ਵੀ ਇਨ੍ਹਾਂ ਦਾ ਪਿੱਛਾ ਕਰਨ ਲਈ ਛਾਪਾਮਾਰ ਫੌਜ ਇਨ੍ਹਾਂ ਦੀ ਭਾਲ ਵਿਚ ਫਿਰਦੀ ਰਹਿੰਦੀ ਸੀ ਅਤੇ ਜੰਗਲ ਦੇ ਸ਼ਿਕਾਰ ਵਾਂਗ ਇਨ੍ਹਾਂ ਦਾ ਸ਼ਿਕਾਰ ਕੀਤਾ ਜਾਂਦਾ ਸੀ। ਇਨ੍ਹਾਂ ਜ਼ੁਲਮਾਂ ਦੇ ਪਿਛੋਂ ਕਿਸੇ ਚੰਗੇ ਸਮੇਂ ਦੇ ਆਵਣ ਦੀ ਉਡੀਕ ਵਿਚ ਉਹ ਵੈਰੀਆਂ ਦੀਆਂ ਨਜ਼ਰਾਂ ਤੋਂ ਬਚ ਕੇ ਦਿਨ ਨੂੰ ਕੰਦਰਾਂ ਵਿਚ ਸਮਾਂ ਬਤਾਂਦੇ ਸਨ ਅਤੇ ਰਾਤ ਨੂੰ ਪੇਟ ਭਰਨ ਲਈ ਬਾਹਰ ਨਿਕਲਦੇ। ਇਸ ਸਮੇਂ ਸਿੰਘਾਂ ਦਾ ਖਾਜ, ਦਰੱਖਤਾਂ ਦੀਆਂ ਵੇਲਾਂ, ਪੱਤੇ ਤੇ ਜੰਗਲੀ ਬੇਰ, ਪੇਂਝੂ ਅਤੇ ਡੇਲੀਆਂ ਹੁੰਦਾ ਸੀ‡।

ਇਉਂ ਦਿਨੋਂ ਦਿਨ ਇਨ੍ਹਾਂ ਦੀਆਂ ਕਠਨਾਈਆਂ ਵਧਦੀਆਂ ਗਈਆਂ ਪਰ ਖਾਲਸੇ ਦੀਆਂ ਚੜ੍ਹਦੀਆਂ ਕਲਾਂ ਤੋਂ ਅਤਿ ਉਚਾਣ ਪਰ ਪਹੁੰਚੀ ਹੋਈ ਸੁਰਤ, ਦੇ ਸਾਹਮਣੇ ਇਹ ਦੁਖ, ਸੁਖ ਦੇ ਰੂਪ ਵਿਚ ਪਰਤੀਤ ਹੁੰਦੇ ਸਨ।

ਇਸ ਕਰੜੇ ਸਮੇਂ ਚੰਗੇ ਭਾਗਾਂ ਨੂੰ ਖਾਲਸੇ ਨੂੰ ਐਸੇ ਸਰਬ

---

*ਹਰੀ ਰਾਮ ਗੁਪਤਾ, ਸਿੱਖ ਹਿਸਟਰੀ, ਸਫਾ ੧੧।

‡ਹਰੀ ਰਾਮ ਗੁਪਤਾ, ਸਿੱਖ ਹਿਸਟਰੀ, ਸਫਾ ੧੨।

ਗੁਣ ਨਿਪੁੰਨ ਆਗੂ ਮਿਲ ਗਏ, ਜਿਨ੍ਹਾਂ ਨੇ ਆਪਣੇ ਉੱਚ ਆਚਰਣ ਤੇ ਕਰਨੀ ਦੇ ਕਾਰਨ ਸਾਰੀ ਕੌਮ ਦੀ ਜੀਵਨ ਰੌ ਸਮੇਂ ਦੀ ਲੋੜ ਅਨੁਸਾਰ ਪਲਟਾ ਕੇ ਨਵਿਆਂ ਸੱਚਿਆਂ ਵਿਚ ਢਾਲ ਦਿੱਤੀ। ਇਨ੍ਹਾਂ ਸਤਿਕਾਰ ਯੋਗ ਹਸਤੀਆਂ ਦੇ ਨਾਉਂ ਇਹ ਹਨ:—ਸੂਰਬੀਰ ਦੀਵਾਨ ਦਰਬਾਰਾ ਸਿੰਘ ਤੇ ਜਥੇਦਾਰ ਕਪੂਰ ਸਿੰਘ। ਇਨ੍ਹਾਂ ਖਾਲਸੇ ਦੀ ਰਹਿਣੀ-ਬਹਿਣੀ, ਬੋਲੀ ਅਤੇ ਨਾਉਂ ਆਦਿ ਸਭ ਕੁਝ ਬਦਲ ਕੇ ਨਵਾਂ ਰੂਪ ਇਸ ਨੂੰ ਦਿੱਤਾ। ਇਨ੍ਹਾਂ ਸਾਰੀ ਕੌਮ ਦੀ ਸੁਰਤ ਨੂੰ ਉਚਾ ਰੱਖਣ ਲਈ ਪਰਚੱਲਤ ਬੋਲ-ਚਾਲ ਨੂੰ ਬਦਲ ਦਿੱਤਾ*।

ਜ਼ਾਲਮ ਹਕੂਮਤ ਨੇ ਖਾਲਸੇ ਦੇ ਲੰਗਰ ਬੰਦ ਕਰ ਦਿੱਤੇ। ਖਾਲਸੇ ਨੇ ਲੰਗਰ ਨੂੰ ਮਸਤਾਨਾ ਕਹਿ ਦਿੱਤਾ। ਵੈਰੀਆਂ ਨੇ ਸਿੰਘਾਂ ਤੋਂ ਬਦਾਮ ਖੋਹ ਲਏ। ਖਾਲਸੇ ਛੋਲਿਆਂ ਨੂੰ ਬਦਾਮ ਅਤੇ ਉਬਲੇ ਘਾਹ ਤੇ ਪੱਤਿਆਂ ਨੂੰ ਸਬਜ਼-ਪਲਾਓ ਸਮਝ ਲਿਆ। ਹਤਿਆਰਿਆਂ ਖਾਲਸੇ ਦੀ ਹਿੰਮਤ ਤੋੜਨ ਲਈ ਇਸ ਨੂੰ ਭਿਆਨਕ ਤੋਂ ਭਿਆਨਕ ਦੁਖ ਦਿਤੇ ਪਰ ਖਾਲਸਾ ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਦਾ ਹੋਇਆ, ਮੁਸੀਬਤਾਂ ਨਾਲ ਮਸਖ਼ਰੀਆਂ ਕਰਦਾ ਰਿਹਾ ਅਤੇ ਜੈਕਾਰਿਆਂ ਦੀ ਘਨਘੋਰ ਨਾਲ ਇਸ ਪਰ ਫਤਹ ਪਾਂਦਾ ਰਿਹਾ।

ਬੋਲੀ ਅਤੇ ਨਾਂ ਦਾ ਮਨੁਖੀ ਜੀਵਨ ਪਰ ਬੜਾ ਡੂੰਘਾ ਅਸਰ ਪੈਂਦਾ ਹੈ। ਗੁਰਵਾਕ ਅਨੁਸਾਰ 'ਜੈਸੀ ਮਨਸ਼ਾ ਤੈਸੀ ਦਿਸ਼ਾ' ਦੇ ਭਾਵ ਨੂੰ ਮੁਖ ਰੱਖ ਕੇ ਜਥੇਦਾਰ ਕਪੂਰ ਸਿੰਘ ਜੀ ਅਤੇ ਦੀਵਾਨ ਦਰਬਾਰਾ ਸਿੰਘ ਜੀ ਨੇ ਪਹਿਲਾਂ ਪਹਿਲ ਕੋਈ ੨੩੫ ਬੋਲ ਰਚੇ ਜਿਨ੍ਹਾਂ ਦੇ ਬੋਲਣ ਨਾਲ ਸੁਰਤ ਚੜ੍ਹਦੀਆਂ ਕਲਾਂ ਵਿਚ ਉਡਾਰੀਆਂ

*ਹਰੀ ਰਾਮ ਗੁਪਤਾ, ਸਿੱਖ ਹਿਸਟਰੀ ਸਫਾ ੧੨।

ਲਾਂਵਦੀ ਹੁੰਦੀ ਸੀ, ਜਿਨ੍ਹਾਂ ਵਿਚੋਂ ਕੁਝ ਕੁ ਅੱਗੇ ਦਿਤੇ ਜਾਂਦੇ ਹਨ:—

ਇਸ ਅਪਦਾ ਦੇ ਸਮੇਂ ਰਚੇ ਸ਼ਬਦ ਤਿੰਨਾਂ ਭਾਗਾਂ ਵਿਚ ਵੰਡੇ ਹੋਏ ਮਿਲੇ ਹਨ। ਪਹਿਲਾ ਭਾਗ ਯੁਧ ਜੰਗਾਂ ਵਿਚ ਵਰਤਣ ਵਾਲੇ ਬੋਲੇ ਹਨ। ਦੂਜੇ ਭਾਗ ਵਿਚ ਖਾਣ ਪਾਣ ਬਾਰੇ ਹਨ ਅਤੇ ਤੀਜੇ ਭਾਗ ਵਿਚ ਆਮ ਬੋਲ-ਚਾਲ ਵਿਚ ਵਰਤੇ ਜਾਣ ਵਾਲੇ ਸ਼ਬਦ ਹਨ।

ਪਿਛੇ ਜਾ ਕੇ ਸਮੇਂ ਸਮੇਂ ਹੋਰ ਅਨੇਕ ਨਵੇਂ ਨਵੇਂ ਬੋਲੇ ਵਧਦੇ ਗਏ, ਇਸ ਸਮੇਂ ਕੋਈ ੯੦੦ ਦੇ ਲਗ ਪਗ ਬੋਲੇ ਮਿਲਦੇ ਹਨ। ਪਰ ਉਨ੍ਹਾਂ ਦੇ ਅਰਥ ਕੋਈ ਐਸੇ ਢੁਕਵੇਂ ਨਹੀਂ ਹਨ*। ਇਸ ਭਿਆਨਕ ਸਮੇਂ ਪੰਥ ਦੇ ਆਗੂਆਂ ਦਾ ਖਾਲਸਈ ਬੋਲੀ ਆਦਿ ਬਦਲ ਕੇ ਨਵੀਂ ਰਚਨਾ ਰਚਨ ਦੇ ਦੋ ਭਾਵ ਸਨ। ਪਹਿਲਾ ਇਹ ਜਿਹਾ ਕਿ ਪਾਠਕ ਉਪਰ ਪੜ੍ਹ ਆਏ ਹਨ ਕਿ ਇਨ੍ਹਾਂ ਦੇ ਬੋਲਣ ਨਾਲ ਖਾਲਸਾ ਸਦਾ ਚੜ੍ਹਦੀਆਂ ਕਲਾਂ ਵਿਚ ਰਹੇ।

ਦੂਜਾ—ਇਸ ਬੋਲੀ ਨੂੰ ਵੈਰੀ ਸਮਝ ਨਹੀਂ ਸਨ ਸਕਦੇ। ਇਹ ਬੋਲੇ ਉਹ ਕੰਮ ਦੇਂਦੇ ਸਨ ਜਿਹਾ ਕਿ ਮੌਜੂਦਾ ਸਮੇਂ ਦੀਆਂ ਹਕੂਮਤਾਂ ਆਪਣੇ ਲਈ ਗੁਪਤ ਬੋਲੇ, ਜਿਨ੍ਹਾਂ ਨੂੰ ਅੰਗਰੇਜ਼ੀ ਵਿਚ ਸਾਇਫ਼ਰ ਯਾ ਕੋਡਵਰਡਜ਼ ਕਹਿੰਦੇ ਹਨ। ਅਸਲ ਸ਼ਬਦ ਇਹ ਹਨ:—

---

*ਸਤਿਕਾਰ ਯੋਗ ਸ੍ਰੀ ਡਾਕਟਰ ਚਰਨ ਸਿੰਘ ਜੀ ਨੇ ਖਾਲਸੇ ਦੇ ਇਨ੍ਹਾਂ ਬੋਲਿਆਂ ਨੂੰ ਖੋਜ ਕੇ ਇਕੱਠਾ ਕੀਤਾ ਸੀ, ਜਿਨ੍ਹਾਂ ਦੀ ਘਾਲ ਅਤਿ ਸ਼ਲਾਘਾ ਯੋਗ ਹੈ।

# ਯੁਧ ਸਬੰਧੀ ਵਾਕ

| | |
|---|---|
| ਯੁਧ ਵਿਚ ਆਪਾ ਵਾਰਨ ਵਾਲੇ ਨੂੰ | ਮੁਕਤਾ ਯਾ ਸ਼ਹੀਦ ਯਾ ਹੁਕਮ ਸਤ ਹੋ ਗਿਆ ਕਹਿੰਦੇ ਹਨ |
| ਇਕੱਲਾ ਸਿੰਘ | ਸਵਾ ਲੱਖ |
| ਜੰਗ ਕਰਨਾ | ਹੋਲਾ ਖੇਡਣਾ |
| ਲੜਾਈ ਨੂੰ ਜੁਟ ਪੈਣਾ | ਡਟ ਜਾਣਾ |
| ਠਹਿਰਨਾ | ਥੰਮ੍ਹਣਾ |
| ਬੰਦੂਕ | ਰਾਮ ਜੰਗਾ |
| ਤਲਵਾਰ | ਸ੍ਰੀ ਸਾਹਿਬ |
| ਦੁਧਾਰਾ | ਤੇਗਾ |
| ਅਹਿਮਦ ਸ਼ਾਹ ਦੁੱਰਾਨੀ ਨੂੰ | ਕਾਬਲੀ ਕੁੱਤਾ |
| ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੂੰ | ਖਾਨੂ |
| ਮੁਈਨੋਦੀਨ ਨੂੰ | ਮੰਨੂ |
| ਲਿੱਸਾ ਟੱਟੂ | ਅਰਾਕੀ |
| ਵੈਰੀ ਦੇ ਘੇਰੇ ਵਿਚੋਂ ਨਿਕਲ ਜਾਣਾ | ਹਰਨ ਹੋ ਜਾਣਾ |
| ਨਿਰਾਸਤਾ | ਢਹਿੰਦੀਆਂ ਕਲਾਂ* |
| ਆਸਾਵਾਨ, ਉਚੀ ਹਿੰਮਤ | ਚੜ੍ਹੀਆਂ ਕਲਾਂ† |
| ਸਨੱਧਬੱਧ ਹੋਣਾ | ਤਿਆਰ-ਬਰ-ਤਿਆਰ |

---

*ਮਨ ਦੀ ਗਿਰਾਵਟ ਵਾਲੀ ਨਿਕਾਰ-ਪੁਣੇ ਦੀ ਅਵਸਥਾ।

†ਸੁਰਤ ਦਾ ਉੱਚੇ ਮੰਡਲਾਂ ਵਿਚ ਵਿਚਰਨਾ।

| ਸਲੋਡਰ | ਡੰਡਾ, ਸੋਟਾ |
|---|---|
| ਹੱਲਾ | ਧਾਵਾ, ਚੜ੍ਹਾਈ |
| ਜਾਸੂਸ, ਸੂਹੀਆ | ਟਾਂਗੂ |
| ਮਲ੍ਹਮ | ਜੀਵਣ-ਬੂਟੀ |
| ਕੁਹਾੜੀ | ਸਫ਼ਾ ਜੰਗ |
| ਪੰਥ ਦੀ ਵਿਚਾਰ | ਗੁਰਮਤਾ |
| ਇਕ | ਫ਼ੌਜ |
| ਕਈ ਸਿੰਘ | ਫ਼ੌਜਾਂ |
| ਕਾਠੀ | ਪਾਲਕਾ |
| ਮੈਦਾਨ ਵਿਚੋਂ ਨਿਕਲ ਜਾਣਾ | ਹਰਨ (ਹੋ ਜਾਣਾ) |
| ਕੂਚ ਕਰਦਿਆਂ ਰੁਕਣਾ | ਥਮ੍ਹ |
| ਧਾਵਾ ਕਰਨਾ | ਚੜ੍ਹਾਈ (ਕਰਨਾ) |

# ਖਾਣ ਪਾਣ ਬਾਰੇ ਵਾਕ

| | |
|---|---|
| ਰਿੱਧਾ ਹੋਇਆ ਸਾਗ ਯਾ ਪੱਤੇ | ਸਬਜ਼ ਪਲਾਓ |
| ਮਕੱਈ ਦੇ ਫੁਲੇ | ਚਾਂਦਨੀ ਪਲਾਓ |
| ਖਿੱਚੜੀ | ਖਿੱਚੜ ਪਲਾਓ |
| ਭੁੱਜੇ ਹੋਏ ਦਾਣੇ | ਖੁਸ਼ਕ ਪਲਾਓ |
| ਚਟਨੀ | ਚਟਨ ਪਲਾਓ |
| ਕਣਕ ਦੇ ਕੱਚੇ ਦਾਣੇ | ਸਾਉਗੀ |
| ਭੁੰਜੇ ਛੋਲੇ | ਬਦਾਮ |
| ਗੁੜ | ਸੂਬੇਦਾਰ |
| ਸ਼ੱਕਰ | ਸਿਰਖਿੰਡੀ |
| ਲੂਣ | ਸਰਬ-ਰਸ |
| ਘਿਓ | ਪੰਜਵਾਂ |
| ਤੇਲ | ਛੇਵਾਂ |
| ਮਿਰਚਾਂ | ਲੜਾਕੀਆਂ |
| ਜੰਡ ਦੀਆਂ ਫਲੀਆਂ | ਜਲੇਬਾਂ |
| ਹੋਲਾਂ, ਮੋਠ | ਲਾਚੀ ਦਾਣਾ |
| ਘੁੰਙਣੀਆਂ | ਬੂੰਦੀ |
| ਮੱਛੀ | ਜਲਤੋਰੀ |
| ਕੜੀ (ਲੱਸੀ ਵਿਚ ਵੇਸਣ ਪਾ ਕੇ ਖਾਣਾ) | ਅੰਮ੍ਰਿਤੀ |
| ਪੇਂਝੂ | ਖੁਰਮੇਂ |
| ਵੇਲਾਂ ਦੇ ਪੱਤਰ | ਪੂਰੀਆਂ |

| | |
|---|---|
| ਮੂਲੀਆਂ, ਗਾਜਰਾਂ | ਗੋਬਿੰਦੀਆਂ |
| ਕਰੀਰ ਦੇ ਫਲ | ਅੰਗੂਰ |
| ਭੁੱਖਾ ਰਹਿਣਾ | ਕੜਾਕੇ ਕੱਟਣੇ, ਕਾਜੇ ਕੱਢਣਾ |
| ਪੇਂਝੂ | ਬਿਦਾਨਾ |
| ਗੰਢਾ, ਪਿਆਜ਼ | ਰੂਪਾ ਪਰਸ਼ਾਦਿ |
| ਬਤਾਊਂ | ਰਾਮ ਬਟੇਰੇ |
| ਦੇਗਾਂ ਦਾ ਖਾਲੀ ਹੋਣਾ | ਦੇਗਾਂ ਮਸਤਾਨੀਆਂ ਹੋ ਗਈਆਂ ਹਨ |
| ਲੰਗਰ ਵਿਚ ਰਸਦਾਂ ਮੁਕ ਜਾਣਾ | ਲੰਗਰ ਮਸਤਾਨਾ ਹੋ ਗਿਆ |
| ਦੁਧ | ਸਮੁੰਦਰ |
| ਸਬੂਤੇ ਮਾਂਹ ਦੀ ਦਾਲ | ਸਰਮਈ ਦਾਲਾ |
| ਚੱਪਾ ਰੋਟੀ | ਫੱਟੜ ਪਰਸ਼ਾਦਾ |
| ਰੋਟੀ | ਪਰਸ਼ਾਦ |
| ਪਾਣੀ | ਪਰਸਾ |
| ਮਕੱਈ | ਬਸੰਤ ਕੌਰ |

## ਨਿੱਤ ਵਰਤੋਂ ਦੇ ਵਾਕ

| | |
|---|---|
| ਲੋਈ, ਭੂਰਾ | ਦੁਸ਼ਾਲਾ |
| ਜੁੱਤੀ | ਘੋੜੀ |
| ਝੁੱਗੀ | ਸ਼ੀਸ਼ ਮਹਿਲ |
| ਘਾਓ ਖੋਦਣਾ | ਬਾਜ਼ ਦਾ ਸ਼ਿਕਾਰ |
| ਚੱਕੀ ਪੀਹਣੀ | ਫਿਰਨੀ ਦੀ ਸਵਾਰੀ |
| ਛੁਲਾਹੀ (ਦੀ ਦਾਤਣ) | ਲਾਚੀ |

| | |
|---|---|
| ਕਿੱਕਰ (ਦੀ ਦਾਤਣ) | ਸਦਾ ਗੁਲਾਬ |
| ਲੰਗੜਾ | ਸੁਚਾਲਾ, ਤਿਮਰ-ਲੰਗੀਆ |
| ਅੰਨ੍ਹਾਂ | ਸੂਰਮਾ |
| ਬੋਲਾ | ਚੁਬਾਰੇ ਚੜ੍ਹਿਆ |
| ਇਕ ਅੱਖ ਵਾਲਾ | ਸੌ ਨੇਤ੍ਰਾ |
| ਟੁੰਡਾ | ਲਖ ਬਾਂਹਾ |
| ਕੁੱਤਾ | ਕੁਤਬਦੀਨ |
| ਪਿਸ਼ਾਬ ਕਰਨਾ | ਚਤੌੜ ਗੜ੍ਹ ਫ਼ਤਹ ਕਰਨਾ |
| ਮੁਕਾਮ | ਛਾਵਣੀ, ਛੌਣੀ |
| ਰੁਪਏ | ਛਿੱਲੜ, ਠੀਕਰੀ |
| ਮਾਇਆ | ਡਾਇਣ |
| ਡੰਡ ਲਾਣਾ | ਤਨਖਾਹ ਲਾਣਾ |
| ਘਾਹ ਦੇ ਫ਼ਰਸ਼ ਪਰ ਸੌਣਾ | ਮਖ਼ਮਲੀ ਵਿਛੌਣਾ |
| ਜੰਗਲ | ਰਾਮ ਰਾਜ |
| ਥੋੜ੍ਹੀ ਚੀਜ਼ | ਸਵਾਈ |
| ਖਾਣ ਪੀਣ | ਛਕਣਾ |
| ਪਰੌਂਠੇ | ਤੋਹ ਤੋੜ |
| ਦੀਵਾ | ਉਜਾਗਰ |
| ਰਜ਼ਾਈ | ਅਫ਼ਲਾਤੂਨੀ |
| ਘਰ | ਬੁੰਗਾ |
| ਸੋਟਾ | ਅਕਲਦਾਨ |
| ਦਿੱਠੀ | ਅਰਦਾਸ |

| | |
|---|---|
| ਪਾਣੀ | ਇੰਦਰ ਸਿੰਘ |
| ਦਾਤਰੀ | ਕੂਈ |
| ਬੇਰ | ਸਿਓ |
| ਕਹੀ | ਪਤਾਲ ਖੋਣੀ |
| ਪੱਖਾ | ਪੌਣ ਪਰਕਾਸ਼ |
| ਮਾਰ ਦੇਣਾ | ਪਾਰ ਬੁਲਾਣਾ |
| ਤਵਾ | ਬਧਾਵਾ |
| ਕੜਛੀ | ਬੇ-ਮੁਹਤਾਜੀ |
| ਮਸੀਤ | ਮਸਤ ਗੜ੍ਹ* |
| ਉਗਰਾਹੀ | ਮਾਮਲਾ ਉਗਰਾਹੁਣਾ |

ਜਿਹਾ ਕਿ ਅਸੀਂ ਪਿਛੇ ਲਿਖ ਆਏ ਹਾਂ ਕਿ ਬੋਲੀ ਅਤੇ ਨਾਂ ਦਾ ਮਨੁੱਖੀ ਜੀਵਨ ਪਰ ਡੂੰਘਾ ਪ੍ਰਭਾਵ ਪੈਂਦਾ ਹੈ, ਇਸ ਲਈ ਜਥੇਦਾਰ ਕਪੂਰ ਸਿੰਘ ਜੀ ਨੇ ਜਿੱਥੇ ਬੋਲੀ ਬਦਲ ਦਿੱਤੀ, ਉਥੇ ਨਾਲ ਹੀ ਸਿੰਘਾਂ ਦੇ ਢਹਿੰਦੀਆਂ ਕਲਾਂ ਵਾਲੇ ਨਾਂ ਵੀ ਬਦਲ ਕੇ ਚੜ੍ਹਦੀਆਂ ਕਲਾਂ ਦੇ ਨਾਂ ਰੱਖ ਦਿੱਤੇ। ਜਿਨ੍ਹਾਂ ਵਿਚੋਂ ਕੁਝ ਨਾਂ ਵੰਨਗੀ ਮਾਤਰ ਹੇਠ ਦਿੱਤੇ ਜਾਂਦੇ ਹਨ:—

ਬਿੱਲਾ ਸਿੰਘ ਦਾ ਨਾਂ ਬਦਲ ਕੇ ਸ਼ੇਰ ਸਿੰਘ ਰੱਖਿਆ

| | | |
|---|---|---|
| ਤੋਤਾ ਸਿੰਘ | ,, | ਸ਼ਹਿਬਾਜ਼ ਸਿੰਘ |
| ਘਸੀਟਾ ਸਿੰਘ | ,, | ਗਿਰ ਰਾਜ ਸਿੰਘ. |

*ਮਸਤ ਗੜ੍ਹ ਉਨ੍ਹਾਂ ਮਸੀਤਾਂ ਦਾ ਨਾਂ ਹੈ ਜੋ ਫ਼ਤਹ ਦੇ ਬਾਅਦ ਖਾਲਸੇ ਦੇ ਹੱਥ ਆਈਆਂ ਅਤੇ ਉਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਕਰ ਦਿੱਤਾ ਜਾਂਦਾ ਸੀ।

ਨਿਰਮਾਣ ਸਿੰਘ ਦਾ ਨਾਂ ਬਦਲ ਕੇ ਮੁਗ਼ਲ ਦਮਨ ਸਿੰਘ
ਕੌੜਾ ਮਲ ਦਾ ਨਾਂ ਬਦਲ ਕੇ ਮਿੱਠਾ ਮੱਲ ਰਖਿਆ

| | | |
|---|---|---|
| ਭਿਖਾਰੀ ਸਿੰਘ | ,, | ਦਿੱਲੀ-ਤੋੜ ਸਿੰਘ |
| ਫ਼ਕੀਰ ਸਿੰਘ | ,, | ਅਮੀਰ ਸਿੰਘ |
| ਨਿੱਕਾ ਸਿੰਘ | ,, | ਸੁਮੇਰ ਸਿੰਘ |
| ਭੋਲਾ ਸਿੰਘ | ,, | ਚਤਰ ਸਿੰਘ |
| ਗ਼ਰੀਬ ਸਿੰਘ | ,, | ਧਰਤੀ ਧਕੇਲ ਸਿੰਘ |
| ਟੁੰਡੇ ਨੂੰ | | ਲਖ ਬਾਹਾਂ ਸਿੰਘ |
| ਅੰਨ੍ਹੇ ਨੂੰ | | ਲਖ-ਨੇਤ੍ਰਾ ਸਿੰਘ ਯਾ ਸੂਰਮਾ ਸਿੰਘ |
| ਲੰਗੜੇ ਨੂੰ | | ਸੁਚਾਲਾ ਸਿੰਘ |

———

# ਲਾਹੌਰ ਦਾ ਕੋਤਵਾਲ ਬਣਨਾ

ਇਨ੍ਹਾਂ ਦਿਨਾਂ ਵਿਚ ਇਕ ਦਿਨ ਨਵਾਬ ਕਪੂਰ ਸਿੰਘ ਨੂੰ ਲਾਹੌਰ ਦੇ ਹਾਕਮਾਂ ਦਾ ਹੰਕਾਰ ਤੋੜਨ ਅਤੇ ਉਨ੍ਹਾਂ ਦੇ ਮਨ ਪਰ ਖ਼ਾਲਸੇ ਦੇ ਤੇਜ ਦਾ ਚਮਤਕਾਰ ਬੈਠਾਣ ਲਈ ਇਕ ਵਿਚਿੱਤਰ ਸੂਝ ਸੁਝੀ। ਉਹ ਇਸ ਤਰ੍ਹਾਂ ਸੀ ਕਿ ਆਪਣੇ ਨਾਲ ਕੇਵਲ ਵੀਹ ਸਿੰਘ ਸਵਾਰ ਲਏ ਅਤੇ ਬਾਕੀ ਦਾ ਦਲ ਸ਼ਾਲਾਮਾਰ ਦੇ ਲਾਗੇ ਛੱਡਿਆ ਇਥੋਂ ਆਪ ਸਿੱਧੇ ਰਾਜਧਾਨੀ ਲਾਹੌਰ ਵਿਚ ਧਾ ਕੇ ਜਾ ਵੜਿਆ। ਜਿਸ ਨੇ ਰਾਹ ਵਿਚ ਰੋਕ ਪਾਈ ਉਸ ਨੂੰ ਸਦਾ ਦੀ ਨੀਂਦੇ ਸੁਵਾ ਦਿੱਤਾ ਬਾਜ਼ਾਰਾਂ ਦੇ ਵਿਚੋਂ ਦੀ ਲੰਘਦੇ ਹੋਏ ਕੋਤਵਾਲੀ ਜਾ ਪੁਜੇ। ਇਥੇ ਝਟ ਘੋੜੇ ਤੋਂ ਛਲਾਂਗ ਮਾਰ ਕੇ ਉਤਰੇ ਅਤੇ ਚਾਨਚੱਕ ਹਥਿਆਰ-ਘਰ ਪਰ ਜਾ ਪਏ। ਇਥੋਂ ਸਾਰੇ ਹਥਿਆਰ ਹਥਿਆ ਕੇ ਦਸ ਸਵਾਰ ਕੋਤਵਾਲੀ ਦੇ ਇਕ ਬੰਨੇ ਅਤੇ ਦਸ ਦੂਜੇ ਪਾਸੇ ਵਲ ਪਹਿਰੇ ਪਰ ਖੜੇ ਕਰਕੇ ਆਪ ਚਬੂਤਰੇ ਪਰ ਕੋਤਵਾਲ ਦੀ ਗਦੀ ਪਰ ਸਵਿਸ-ਚਿਤ ਨਾਲ ਤਕੀਆ ਲਾ ਕੇ ਜਾ ਬਿਰਾਜੇ। ਹੁਣ ਅਸਲ ਕੋਤਵਾਲ ਨੂੰ ਹੁਕਮ ਦਿੱਤਾ ਕਿ ਹਵਾਲਾਤੀਆਂ ਦੀਆਂ ਮਿਸਲਾਂ ਪੇਸ਼ ਕਰੋ। ਕਾਗਜ਼ ਤੋਂ ਪਤਾ ਲਗਾ ਕਿ ਬੰਦੀਖਾਨੇ ਵਿਚ ਉਸ ਸਮੇਂ ੩੦ ਕੈਦੀ ਡੱਕੇ ਹੋਏ ਸਨ। ਕੋਤਵਾਲ ਨੂੰ ਕਿਹਾ ਕਿ ਇਨ੍ਹਾਂ ਸਾਰਿਆਂ ਦੀ ਤੁਰੰਤ ਬੰਦ-ਖਲਾਸ ਕਰ ਦੇਵੋ। ਉਸੇ ਵਕਤ ਹੁਕਮ ਦੀ ਪਾਲਨਾ ਕੀਤੀ ਗਈ। ਦੂਜਾ ਹੁਕਮ ਇਹ ਕੀਤਾ ਕਿ ਸਾਰਾ ਰੋਕ ਰੁਕਾਵਾ ਜੋ ਕੋਤਵਾਲੀ ਦੇ ਖ਼ਜ਼ਾਨੇ ਵਿਚ ਮੌਜੂਦ ਹੈ ਹਾਜ਼ਰ ਕਰੋ। ਸੋ ਇਹ ਵੀ ਹਾਜ਼ਰ ਕੀਤਾ ਗਿਆ, ਜੋ ਨਵਾਬ ਜੀ ਨੇ ਆਪਣੇ ਨਾਲ ਦੇ ਸਵਾਰਾਂ ਦੇ ਹਵਾਲੇ ਕਰਵਾ ਦਿੱਤਾ। ਇਸ ਦੇ ਬਾਅਦ ਕੋਤਵਾਲ ਨੂੰ ਸੰਬੋਧਨ

ਕਰਕੇ ਕਿਹਾ ਆਪ ਨੇ ਆਪਣੇ ਵੱਡੇ ਮੁਖੀਆਂ ਨੂੰ ਆਖ ਦੇਣਾ ਕਿ ਨਵਾਬ ਕਪੂਰ ਸਿੰਘ, ਸਭ ਤੋਂ ਵੱਡੇ ਬਾਦਸ਼ਾਹ ਦਾ ਕੋਤਵਾਲ ਆਇਆ ਸੀ ਜਿਸ ਨੇ ਆਪਣੇ ਅਧਿਕਾਰ ਨਾਲ ਕੈਦੀਆਂ ਦੀ ਬੰਦ-ਖਲਾਸ ਕੀਤੀ ਹੈ, ਅਤੇ ਜੋ ਕੁਝ ਉਸ ਨੂੰ ਲੋੜੀਦਾ ਸੀ ਉਹ ਨਾਲ ਲੈ ਗਿਆ ਹੈ।

ਇਸ ਦੇ ਬਾਅਦ ਗੱਦੀ ਤੋਂ ਉਠ ਕੇ ਘੋੜੇ ਪਰ ਸਵਾਰ ਹੋ ਗਏ ਤੇ ਸਣੇ ਸਾਥੀਆਂ ਦੇ ਅੱਖ ਦੇ ਫੁਰਕਾਰ ਵਿਚ ਇਹ ਰੱਬੀ ਕੋਤਵਾਲ ਸਾਹਿਬ ਹਵਾ ਵਿਚ ਉਡਦੇ ਦਿੱਸੇ। ਇਹ ਸਾਰਾ ਕਰਤਵ ਆਪ ਨੇ ਬਹੁਤ ਥੋੜੇ ਸਮੇਂ ਵਿਚ ਇਤਨੀ ਫੁਰਤੀ ਨਾਲ ਸਿਰੇ ਚਾੜ੍ਹਿਆ ਕਿ ਵੱਡੇ ਕਰਮਚਾਰੀਆਂ ਨੂੰ ਖ਼ਬਰ ਮਿਲਣ ਯਾ ਫ਼ੌਜ ਦੇ ਤਿਆਰ ਹੋ ਕੇ ਪਹੁੰਚਣ ਤੋਂ ਪਹਿਲਾਂ ਪਹਿਲ ਹੀ ਆਪ ਅਲੋਪ ਹੋ ਗਏ*।

ਇਸ ਘਟਨਾ ਬਾਰੇ ਪ੍ਰਾਚੀਨ ਪੰਥ ਪ੍ਰਕਾਸ਼ ਦਾ ਕਰਤਾ ਇਉਂ ਲਿਖਦਾ ਹੈ:

—ਦੋਹਿਰਾ—

ਏਕ ਦਿਵਸ ਇਸ ਨਵਾਬ ਕੇ ਮਨ ਮੈਂ ਆਈ ਮੌਜ।
ਔਰ ਸਿੰਘ ਪੈ ਰਖ ਕੀਓ ਸ਼ਾਲਾਮਾਰ ਅਕੌਜ ॥ ੩੪ ॥

—ਚੌਪਈ—

ਚੜਯੋ ਨਬਾਬ ਕਿਹ ਖੇਲਨ ਸਕਾਰ।
ਸਾਥ ਕੁਲ ਲੀਏ ਬੀਸ ਅਸਵਾਰ।
ਜਾਵਤ ਜਾਵਤ ਜਾ ਪੁਜਯੋ ਲਾਹੌਰ।

---

*ਸ਼ਾਹਨਾਮਾ, ਅਹਿਮਦੀਆ ਸਫ਼ਾ ੧੧੪–੧੧੮; ਸੋਹਨ ਲਾਲ ਸਫਾ ੧੨੯; ਖੁਸਵਕ ਰਾਏ ਸਫਾ ੨੮੨; ਅਲਾਉਦੀਨ ਸਫਾ ੧੧੧।

ਔਰ ਜਾ ਬੈਠੇ ਚਬੂਤਰੇ ਠੌਰ ।
ਪਹਿਰ ਏਕ ਤਹਿ ਹੁਕਮ ਚਲਾਏ ।
ਤੇ ਖਬਰ ਪੁੰਨੀ ਤੁਰਕ ਕਿਲ੍ਹੇ ਜੋ ਆਏ ।
ਕਪੂਰ ਸਿੰਘ ਮੁੜ ਪਿਛੈ ਧਯੋ ।
ਨਗਾਰਨ ਡਗੇ ਲਾਏ ਮੁੜਵਯੋ ।

ਨਵਾਬ ਕਪੂਰ ਸਿੰਘ ਦਾ ਇਹ ਕਾਰਨਾਮਾ ਨਿਰਭੈ ਜੋਧਿਆਂ ਦੇ ਇਤਿਹਾਸ ਵਿਚ ਬਹੁਤ ਉੱਚੀ ਥਾਂ ਰਖਦਾ ਹੈ ।

## ਮਾਲਵੇ ਵੱਲ ਕੂਚ

ਨਵਾਬ ਕਪੂਰ ਸਿੰਘ ਲਾਹੌਰ ਦੀ ਕੋਤਵਾਲੀ ਪਰ ਦਿਨ ਦਿਹਾੜੇ ਹੱਲਾ ਬੋਲ ਕੇ ਉਥੇ ਡਕੇ ਹੋਏ ਬੰਦੀਵਾਨਾਂ ਦੀ ਬੰਦ ਖਲਾਸ ਕਰਕੇ ਆਪ ਨੇ ਸਣੇ ਦਲ ਦੇ ਦੁਆਬੇ ਵਲ ਕੂਚ ਕਰ ਦਿੱਤਾ । ਉਥੇ ਕੁਝ ਸਮਾਂ ਨਿਵਾਸ ਰਖਣ ਦੇ ਉਪਰੰਤ ਆਪ ਮਾਲਵੇ ਪਹੁੰਚੇ ।

## ਬਾਬਾ ਆਲਾ ਸਿੰਘ ਦਾ ਅੰਮ੍ਰਿਤ ਪਾਨ ਕਰਨਾ

ਹੁਣ ਨਵਾਬ ਕਪੂਰ ਸਿੰਘ ਨੇ ਸਣੇ ਦਲ ਦੇ ਮਾਲਵੇ ਵਲ ਚਾਲੇ ਪਾ ਦਿੱਤੇ । ਆਪ ਦੇ ਮਾਲਵੇ ਵੱਲ ਪੁੱਜਣ ਦੀ ਖ਼ਬਰ ਸੁਣ ਕੇ ਬਾਬਾ ਆਲਾ ਸਿੰਘ ਸਣੇ ਬਹੁਤ ਸਾਰੇ ਆਪਣੇ ਦਰਬਾਰੀਆਂ ਅਤੇ ਇਲਾਕੇ ਦੇ ਮੁਖੀਆਂ ਦੇ ਆਪ ਨੂੰ ਪੰਥ ਦਰਦੀ ਅਤੇ ਮਹਾਂਪੁਰਖ ਜਾਣ ਕੇ, ਆਪ ਨੂੰ ਜੀ ਆਇਆਂ ਨੂੰ ਕਹਿਣ ਲਈ ਆਏ ਅਤੇ ਬੜੇ ਪਿਆਰ ਤੇ ਸਤਿਕਾਰ ਨਾਲ ਆਪ ਨੂੰ ਆਪਣੇ ਇਲਾਕੇ ਵਿਚ ਲੈ

*ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੨੬੫ ।

ਗਏ ਅਤੇ ਠੀਕਰੀ ਵਾਲੇ ਆਪ ਦਾ ਉਤਾਰਾ ਕਰਵਾਇਆ, ਨਾਲ ਹੀ ਜੱਥੇ ਦੇ ਲੰਗਰ ਲਈ ਖੁਲ੍ਹੀਆਂ ਰਸਦਾਂ ਭੇਜ ਦਿੱਤੀਆਂ। ਇਥੇ ਹੀ ਬੱਸ ਨਹੀਂ, ਬਾਬਾ ਜੀ ਪਾਸ ਗੁਰੂ ਦਾ ਦਸਵੰਧ ਜੋ ਪਿੱਛੇ ਕਈ ਸਾਲਾਂ ਦਾ ਇਕੱਠਾ ਹੋਇਆ ਪਿਆ ਸੀ, ਜਿਸ ਦੀ ਗਿਣਤੀ ਬਹੁਤ ਵਧੇਰੇ ਸੀ, ਉਹ ਸਾਰਾ ਲਿਆ ਕੇ ਨਵਾਬ ਕਪੂਰ ਸਿੰਘ ਅੱਗੇ ਆ ਰੱਖਿਆ† ਜੋ ਖਾਲਸੇ ਦੀ ਉੱਨਤੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਪਰਵਾਨ ਕਰ ਲਿਆ ਗਿਆ।

ਬਾਬਾ ਆਲਾ ਸਿੰਘ ਆਪਣੇ ਸਮੇਂ ਦਾ ਸਫ਼ਲ ਨੀਤੀਵਾਨ ਅਤੇ ਦੂਰ-ਦ੍ਰਿਸ਼ਟੀ ਮੰਨਿਆ ਜਾਂਦਾ ਸੀ। ਨਵਾਬ ਕਪੂਰ ਸਿੰਘ ਦਾ ਸਣੇ ਬੁੱਢੇ ਦਲ ਦੇ ਇਧਰ ਆਵਣ ਨੂੰ ਉਸ ਰੱਬੀ ਬਰਕਤ ਜਾਣਿਆ। ਇਸ ਸਮੇਂ ਉਸ ਨੇ ਖਾਲਸਾ ਦਲ ਤੋਂ ਬੜਾ ਲਾਭ ਪਰਾਪਤ ਕੀਤਾ। ਪਹਿਲਾਂ ਤਾਂ ਬੜੀ ਸ਼ਾਹਾਨਾ ਧੂਮ ਧਾਮ ਨਾਲ ਨਵਾਬ ਕਪੂਰ ਸਿੰਘ ਦੇ ਹੱਥੋਂ ਪਾਵਨ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲਈ, ਤਿਆਰੀਆਂ ਅਰੰਭ ਦਿੱਤੀਆਂ‡।

ਸਾਰਾ ਪਰਬੰਧ ਹੋ ਜਾਣ ਦੇ ਉਪਰੰਤ ਭਾਦਰੋਂ ਦੀ ਸੰਗਰਾਂਦ ਸੰਮਤ ੧੭੯੩ (ਸਤੰਬਰ ੧੭੩੬ ਈ:) ਦਾ ਸ਼ੁਭ ਦਿਨ ਇਸ ਮਹਾਂ ਸਮਾਗਮ ਲਈ ਨੀਯਤ ਕੀਤਾ ਗਿਆ। ਤਦ ਇਸ ਖੁਸ਼ੀ ਦੇ ਆਗਮਨ ਲਈ ਬਾਬਾ ਜੀ ਨੇ ਆਪਣੇ ਸ਼ਾਹੀ ਮਹਿਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਰਖਵਾਇਆ। ਭੋਗ ਵਾਲੇ ਦਿਨ ਆਪਣੇ ਸੈਂਕੜੇ ਸਾਕਾਂ ਸਬੰਧੀਆਂ ਅਤੇ ਆਮ ਜਨਤਾ ਨੂੰ ਸੱਦੇ

---

†ਸ਼ਮਸ਼ੇਰ ਖਾਲਸਾ ਭਾਗ ੨, ਸਫ਼ਾ ੨੧੭।
‡ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਸਫ਼ਾ ੧੨੩।

ਭੇਜ ਕੇ ਬਹੁਤ ਬੜਾ ਦੀਵਾਨ ਸਜਾਇਆ। ਇਸ ਸਮੇਂ ਆਪ ਨੇ ਹਜ਼ਾਰਾਂ ਰੁਪਈਆਂ ਦੇ ਸ਼ਸਤਰ, ਬਸਤਰ, ਘੋੜੇ, ਭਾਂਤ ਭਾਂਤ ਦੇ ਰੰਗਾਂ ਦੇ ਖੇਸ, ਲਾਚੇ, ਲੁੰਗੀਆਂ ਅਤੇ ਰੇਸ਼ਮੀ ਦੁਸ਼ਾਲੇ ਜੱਥੇ ਦੀ ਭੇਟ ਕੀਤੇ। ਇਸ ਸਮਾਗਮ ਬਾਰੇ ਇਤਿਹਾਸ ਵਿਚ ਇਉਂ ਦਰਸਾਇਆ ਹੈ:—

ਦੋਹਿਰਾ

ਸ੍ਰੀ ਆਲੇ ਸਿੰਘ ਉਸ ਸਮੇਂ ਗੁਰੂ ਗ੍ਰੰਥ ਕਾ ਪਾਠ।
ਕਰਵਾ ਆਪਣੇ ਧਾਮ ਮੇਂ ਪੰਥ ਸਦਿਓ ਯੁਤ ਠਾਟ।੧੧।
ਅੰਮ੍ਰਿਤ ਛਕਿਓ ਨਵਾਬ ਤੈਂ ਪੰਥ ਤਈ ਪ੍ਰਸ਼ਾਦਿ*।
ਸਰਧਾ ਸਾਥ ਛਕਾਇਕੇ ਪੂਜਯੋ ਯੁਤ ਅਹਿਲਾਦ।੧੨
ਸ਼ਸ਼ਤਰ, ਬਸਤਰ, ਅਸਵ, ਬਹ ਡਬੇ ਬਗੇ ਖੇਸ।
ਲਾਚੇ, ਲੁੰਗੀਆਂ, ਰੇਸਮੀ ਦਏ ਦੁਸਾਲੇ ਵੇਸ।
ਜਥਾ ਜੋਗ ਪਹਿਨਾਇ ਕੇ ਖੁਸ਼ੀ ਪੰਥ ਦੀ ਲੀਨ।
ਬੁਢਾ ਦਲ ਫਿਰ ਤਹਾਂ ਤੇ ਚਢਯੋ ਠਾਨ ਬਲ ਪੀਨ।‡

ਇਸ ਸਮੇਂ ਬਾਬਾ ਆਲਾ ਸਿੰਘ ਨੇ ਅੰਮ੍ਰਿਤ ਛਕਣ ਦੀ ਖੁਸ਼ੀ ਵਿਚ ਨਵਾਬ ਕਪੂਰ ਸਿੰਘ ਦੀ ਇਕ ਸਦੀਵੀ ਯਾਦਗਾਰ ਕਾਇਮ ਰਖਣ ਲਈ ਠੀਕਰੀ ਵਾਲੇ ਅਸਥਾਨ ਪਰ ਜਿਥੇ ਨਵਾਬ

---

*ਭਾਈ ਕਾਹਨ ਸਿੰਘ ਜੀ ਦਾ ਮਹਾਂ ਕੋਸ਼ ਦੀ ਜਿਲਦ ੧ ਸਫਾ ੩੧੭ ਪਰ ਇਹ ਲਿਖਣਾ ਕਿ ਬਾਬਾ ਆਲਾ ਸਿੰਘ ਨੇ ਅੰਮ੍ਰਿਤ ਬਾਬਾ ਦੀਪ ਸਿੰਘ ਸ਼ਹੀਦ ਤੋਂ ਛਕਿਆ ਸੀ, ਠੀਕ ਨਹੀਂ। ਵੇਖੋ ਭਾਈ ਰਤਨ ਸਿੰਘ ਦਾ ਪ੍ਰਾਚੀਨ ਪੰਥ ਪ੍ਰਕਾਸ਼ ਸਫਾ ੨੬੯, ਗਿਆਨ ਸਿੰਘ ਸਫਾ ੬੦੭; ਸ਼ਾਰਟ ਹਿਸਟਰੀ ਸਫਾ ੧੨੩।

‡ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਸਫਾ ੬੦੭।

ਕਪੂਰ ਸਿੰਘ ਦਾ ਡੇਰਾ ਸੀ ਇਕ ਪਕਾ ਖੂਹਾ ਤਿਆਰ ਕਰਵਾ ਦਿਤਾ ਜੋ ਅਜ ਤਕ ਮੌਜੂਦ ਹੈ।

ਅੰਮ੍ਰਿਤ ਛਕਣ ਤੋਂ ਵਿਹਲੇ ਹੁੰਦਿਆਂ ਬਾਬਾ ਆਲਾ ਸਿੰਘ ਨੇ ਨਵਾਬ ਕਪੂਰ ਸਿੰਘ ਨੂੰ ਸਣੇ ਬੁਢੇ ਦਲ ਦੇ ਆਪਣੀ ਫੌਜ ਨਾਲ ਮਿਲਾ ਕੇ ਰਿਆਸਤ ਪਟਿਆਲੇ ਦੇ ਨਾਲ ਲਗਵੇਂ ਮੁਸਲਮ ਰਈਸਾਂ ਦੇ ਇਲਾਕੇ ਦੀ ਸੁਧਾਈ ਅਰੰਭ ਦਿਤੀ। ਇਹ ਰਈਸ, ਪਟਿਆਲਾ ਰਾਜ ਦੀ ਪਰਜਾ ਪਰ ਛਪੋਲ ਮਾਰ ਕੇ ਸਦਾ ਲੁਟ ਮਾਰ ਦਾ ਖਰੂਦ ਮਚਾਈ ਰਖਦੇ ਹਨ। ਜਿਨ੍ਹਾਂ ਜਿਨ੍ਹਾਂ ਗੁਵਾਂਢੀ ਰਈਸਾਂ ਬਾਬਾ ਆਲਾ ਸਿੰਘ ਦਾ ਇਲਾਕਾ ਲੁਟਿਆ ਸੀ, ਉਨ੍ਹਾਂ ਸਾਰਿਆਂ ਨੂੰ ਨਵਾਬ ਕਪੂਰ ਸਿੰਘ ਨੇ ਉਨ੍ਹਾਂ ਦੇ ਬੀਜੇ ਦਾ ਫਲ ਦਿੱਤਾ।

ਇਸ ਤਰ੍ਹਾਂ ਰਿਆਸਤ ਪਟਿਆਲੇ ਦਾ ਖਿਲਾਰ ਬਹੁਤ ਸਾਰਾ ਵਧ ਗਿਆ। ਵਿਸ਼ੇਸ਼ ਕਰਕੇ ਸਨਾਮ ਸਣੇ ਇਲਾਕੇ ਦੇ ਫਤਹ ਕਰਕੇ ਬਾਬਾ ਜੀ ਦੇ ਅਧਿਕਾਰ ਵਿਚ ਲੈ ਆਂਦਾ।* ਇਸ ਨਾਲ ਰਿਆਸਤ ਪਟਿਆਲੇ ਦੀਆਂ ਨੀਹਾਂ ਵਧੇਰੀਆਂ ਪੱਕੀਆਂ ਹੋ ਗਈਆਂ।

ਠੀਕਰੀ ਵਾਲੇ ਕੁਝ ਸਮਾਂ ਹੋਰ ਟਿਕਣ ਦੇ ਬਾਅਦ ਨਵਾਬ ਕਪੂਰ ਸਿੰਘ ਦਾ ਮਨ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਲਈ ਵਿਆਕੁਲ ਹੋਣ ਲਗਾ। ਨਵਾਬ ਸਾਹਿਬ ਨੇ ਆਪਣੇ ਮਨ ਦੀ ਇਹ ਲੋਚਨਾ ਬਾਬਾ ਜੀ ਦੇ ਮੂਹਰੇ ਪਰਗਟ ਕੀਤੀ ਤਾਂ ਬਾਬਾ ਜੀ ਨੇ ਦਸਿਆ ਕਿ ਆਪ ਜੀ ਦੀ ਭਾਵਨਾ ਬੜੀ ਪਾਵਨ ਹੈ ਪਰ ਮੇਰੀ ਇਕ ਮੰਗ ਬਾਕੀ ਰਹਿੰਦੀ ਹੈ ਜੇ ਇਥੋਂ ਆਪ ਵਿਦਾਇਗੀ ਤੋਂ ਪਹਿਲਾਂ ਪੂਰੀ ਕਰ ਜਾਓ ਤਾਂ ਮੈਂ ਅਤਿ ਧੰਨਵਾਦੀ ਹੋਵਾਂਗਾ। ਆਪ ਦਾ ਰਬ ਸਬਬੀ ਇਧਰ ਆਵਣਾ

*ਪ੍ਰੋ: ਤੇਜਾ ਸਿੰਘ ਤੇ ਗੰਡਾ ਸਿੰਘ, ਦ ਸ਼ਾਰਟ ਹਿਸਟਰੀ, ਸਫਾ ੧੨੮।

ਹੋਇਆ ਸੀ, ਸਾਡੀ ਉੱਨਤੀ ਦੇ ਰਾਹ ਵਿਚ ਇਕ ਕੰਡਾ ਹੋਰ ਹੈ, ਜੋ ਇਹ ਵੀ ਕੱਢ ਜਾਵੇ ਤਾਂ—ਜੋ ਸਿਖ ਰਿਆਸਤਾਂ ਵਧਣ ਫੁਲਣ। ਉਹ ਹੈ ਸਰਹਿੰਦ ਦੀ ਨਿਰਦਈ ਹਕੂਮਤ। ਜੇ ਇਸ ਨੂੰ ਇਕ ਕਾਰੀ ਸੱਟ ਲਾਈ ਜਾਓ ਤਾਂ ਅਸੀਂ ਨਿਸਚਿੰਤ ਹੋ ਜਾਵਾਂਗੇ।

## ਸਰਹਿੰਦ ਦੀ ਫ਼ਤਿਹ

ਸਰਹਿੰਦ, ਹਿੰਦ ਦਾ ਪ੍ਰਸਿੱਧ ਨਗਰ ਸੀ, ਇਸਨੂੰ ਫਿਰੋਜ਼ ਸ਼ਾਹ ਤੁਗਲਕ ਨੇ ਬੜੀ ਰੌਣਕ ਦਿਤੀ ਸੀ। ਮੁਗਲਾਂ ਦੇ ਸਮੇਂ ਇਹ ਇਕ ਵਖ ਸਰਕਾਰ ਬਣੀ, ਜਿਸ ਦੇ ਅਧੀਨ ੨੨ ਪਰਗਨੇ (ਜ਼ਿਲੇ) ਸਨ। ਸ਼ਹਿਨਸ਼ਾਹ ਅਕਬਰ ਨੂੰ ਸਰਹਿੰਦ ਨਾਲ ਬੜਾ ਲਗਾਵ ਰਿਹਾ ਹੈ ਉਹ ਗਰਮੀਆਂ ਕਟਣ ਲਈ ਕਸ਼ਮੀਰ ਜਾਂਦਾ ਅਤੇ ਆਉਂਦਾ ਇਥੇ ਕੁਝ ਸਮਾਂ ਠਹਿਰਦਾ ਹੁੰਦਾ ਸੀ। ਹਰ ਵਾਰ ਇਥੇ ਦੀ ਰੌਣਕ ਵਧਾਣ ਲਈ ਨਵੀਆਂ ਤੋਂ ਨਵੀਆਂ ਸ਼ਾਹੀ ਇਮਾਰਤਾਂ, ਸੁੰਦਰ ਬਾਗ਼ ਅਤੇ ਤਲਾਵ ਇਥੇ ਬਣਵਾਉਂਦਾ ਸੀ। ਇਸ ਦੀ ਸ਼ਾਨ ਲਾਹੌਰ ਅਤੇ ਦਿੱਲੀ ਦੀ ਰੌਣਕ ਨੂੰ ਪਿਛੇ ਛੱਡ ਰਹੀ ਸੀ।

ਵਜ਼ੀਰ ਖ਼ਾਨ ਦੇ ਸਮੇਂ ਤਾਂ ਇਹ ਲਾਹੌਰ ਤੋਂ ਵੀ ਵਧ ਗਿਆ ਸੀ ਇਥੇ ਬੜੇ ਬੜੇ ਪਰਸਿੱਧ ਵਪਾਰੀ ਤੇ ਕੋਠੀਦਾਰ ਆ ਵੱਸੇ ਸਨ।

ਇਸੇ ਗੁਰੂ ਮਾਰੀ ਸਰਹਿੰਦ ਵਿਚ ੧੩ ਪੋਹ ਸੰਮਤ ੧੭੬੧ ਬਿਕਰਮੀ ਨੂੰ ਸੀ ਗੁਰੂ ਕਲਗੀਧਰ ਦੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ, ਜ਼ਾਲਮ ਵਜ਼ੀਰ ਖਾਨ ਨੇ ਜੀਉਂਦਾ ਕਿਲ੍ਹੇ ਦੀ ਕੰਧ ਵਿਚ ਚਿਣਵਾ ਦਿੱਤਾ ਸੀ।

ਗੁਰੂ ਮਾਰੀ ਸਰਹਿੰਦ ਦਾ ਨਾਂ ਸੁਣਦਿਆਂ ਹੀ ਹਰ ਇਕ ਸਿਖ ਦੀਆਂ ਰਗਾਂ ਵਿਚ ਰੋਹ ਦੀਆਂ ਲਹਿਰਾਂ ਗੇੜੇ ਲਾਵਣ ਲਗ ਪੈਂਦੀਆ

ਅਤੇ ਆਪ-ਮੁਹਾਰੇ ਦੰਦ ਕ੍ਰੀਚਣੀ ਛਿੜ ਪੈਂਦੀ ਸੀ । ਸਭ ਇਹ ਚਾਹੁੰਦੇ ਸਨ ਕਿ ਇਸ ਫਿਟਕਾਰੇ ਹੋਏ ਸ਼ਹਿਰ ਦੀ ਇੱਟ ਨਾਲ ਇੱਟ ਖੜਕਾਈ ਜਾਏ ਤਾਂ ਜੋ ਅਗੇ ਨੂੰ ਕੋਈ ਕਿਸੇ ਬਿਦੋਸ਼ੇ ਪਰ ਅਤਿਆ-ਚਾਰ ਕਰਨ ਦਾ ਹੀਆ ਨਾ ਕਰ ਸਕੇ ।

ਇਸ ਵਿਚ ਸੰਦੇਹ ਨਹੀਂ ਕਿ ਜੇਠ ਸੰ: ੧੭੬੭ (੧੭੧੦ਈ:) ਨੂੰ ਮਾਨਯੋਗ ਸੀ ਬੰਦਾ ਸਿੰਘ ਬਹਾਦਰ ਨੇ ਖਾਲਸਾ ਬੀਰਾਂ ਦੀ ਸਹਾਇਤਾ ਨਾਲ ਇਸ ਨੂੰ ਫ਼ਤਿਹ ਕਰਕੇ ਦਿਲ ਖੋਲ੍ਹ ਕੇ ਸੋਧਿਆ ਸੀ। ਪਰ ਇਥੇ ਕੀਤੇ ਗਏ ਹਤਿਆਰਿਆਂ ਵਲੋਂ ਅਤਿਆਚਾਰਾਂ ਦੇ ਟਾਕਰੇ ਪਰ ਉਹ ਪਹਾੜ ਦੇ ਸਾਹਮਣੇ ਇਕ ਰਤੀ ਤੁਲ ਸਨ। ਅਣਖੀਲਾ ਖਾਲਸਾ ਜਦ ਵੀ ਨਿਰਦੋਸ਼ ਸਾਹਿਬਜ਼ਾਦਿਆਂ ਦੇ ਅਸਹਿ ਕਸ਼ਟਾਂ ਨੂੰ ਚੇਤੇ ਕਰਦਾ ਹੁੰਦਾ ਸੀ ਤਾਂ ਆਪੇ ਤੋਂ ਬਾਹਰ ਹੋ ਜਾਂਦਾ ਸੀ।

ਇਸ ਪਾਪ ਨਗਰੀ ਪਰ ਚੜ੍ਹਾਈ ਤੋਂ ਪਹਿਲਾਂ ਨਵਾਬ ਕਪੂਰ ਸਿੰਘ ਨੇ ਦਲ ਦੇ ਵਰਿਆਮ ਖਾਲਸੇ ਨੂੰ ਸੰਬੋਧਨ ਕਰਕੇ ਆਖਿਆ : ਖਾਲਸਾ ਜੀ ਅੱਜ ਸਾਡੀਆਂ ਅੱਖਾਂ ਮੂਹਰੇ ਉਹ ਘ੍ਰਿਣਤ ਕੰਧਾਂ ਹਨ ਜਿਨ੍ਹਾਂ ਵਿਚ ਸਾਡੇ ਦਸ਼ਮੇਸ਼ ਜੀ ਦੇ ਲਾਡਲੇ ਸਾਹਿਬ-ਜ਼ਾਦਿਆਂ ਨੂੰ ਅਕਥਨੀ ਕਸ਼ਟ ਦੇ ਕੇ ਜ਼ਿੰਦਾ ਪੂਰ ਦਿੱਤਾ ਗਿਆ ਸੀ। ਆਓ ਅਸੀਂ ਅੱਜ ਆਪਣਾ ਫ਼ਰਜ਼ ਪੂਰਾ ਕਰੀਏ ਤੇ ਇਸ ਥਾਂ ਇੱਟ ਨਾਲ ਇੱਟ ਖੜਕਾ ਦੇਈਏ। ਇਥੋ ਦੀ ਹਕੂਮਤ ਆਪਣੇ ਹੰਕਾਰੀ ਸੂਬੇ ਦੇ ਅਧੀਨ ਲਾਗੇ ਦੇ ਖਾਲਸੇ ਪਰ ਨਿਤ ਨਵੇਂ ਸੂਰਜ ਵਧੀਕੀਆਂ ਕਰ ਰਹੀ ਹੈ ਇਸ ਦਾ ਉਪਾ ਇਹ ਹੈ ਕਿ ਇਸ ਨੂੰ ਪੈਰਾਂ ਥੱਲੇ ਲਤਾੜ ਕੇ ਰੱਖ ਦੇਵੀਏ ।

ਕਹਿੰਦੇ ਹਨ ਕਿ ਨਵਾਬ ਜੀ ਦੀ ਇਸ ਨਿੱਕੀ ਜਿਹੀ ਵੰਗਾਰ

ਨੇ ਸਰਬੱਤ ਖਾਲਸੇ ਦੇ ਮਨਾਂ ਵਿਚ ਉਹ ਹਨੇਰ ਦਾ ਜੋਸ਼ ਭਰ ਦਿੱਤਾ ਕਿ ਉਹ ਆਪਣੀਆਂ ਜਾਨਾਂ ਤੋਂ ਹੱਥ ਧੋ ਕੇ ਵੈਰੀਆਂ ਦੇ ਗਲੇ ਜਾ ਪਏ। ਇਸ ਸਮੇਂ ਜੋ ਵੀ ਸਾਹਮਣੇ ਆਇਆ, ਉਸਨੂੰ ਗਾਜਰ ਮੂਲੀ ਵਾਂਗ ਤੇਗ ਦੀ ਧਾਰ ਤੋਂ ਪਾਰ ਕਰ ਦਿੱਤਾ।

ਇਸ ਦੇ ਮੰਨਣ ਤੋਂ ਇਨਕਾਰ ਨਹੀਂ ਕਿ ਸਰਹਿੰਦੀ ਫ਼ੌਜ ਨੇ ਆਪਣੀ ਰਾਜਧਾਨੀ ਨੂੰ ਖਾਲਸੇ ਦੇ ਧਾਵੇ ਤੋਂ ਬਚਾਵਣ ਲਈ ਚੰਗੀ ਬੀਰਤਾ ਤੋਂ ਕੰਮ ਲਿਆ ਪਰ ਇਸ ਚਾਨਚੱਕ ਕੜਕ ਤੇ ਆ ਪਈ ਖਾਲਸਈ ਬਿਜਲੀ ਦੀ ਸ਼ਕਤੀ ਨੂੰ ਠੱਲ੍ਹਣਾ ਉਨ੍ਹਾਂ ਲਈ ਅਣਹੋਣੀ ਗੱਲ ਸੀ। ਬੱਸ, ਤੁਰਕੀ ਫ਼ੌਜ ਖਾਲਸੇ ਦੇ ਹੱਥ ਮੈਦਾਨ ਜੰਗ ਸੌਂਪ ਕੇ, ਜਿੱਧਰ ਕਿਸੇ ਨੂੰ ਰਾਹ ਲੱਭਾ ਉਧਰ ਜਾਨ ਬਚਾ ਕੇ ਨਿਕਲ ਗਿਆ।

ਹੁਣ ਖ਼ਾਲਸੇ ਵਿਜੈ ਦਾ ਝੰਡਾ ਲਹਿਰਾਂਦੇ ਹੋਏ ਸਿੱਧੇ ਸ਼ਾਹੀ ਖ਼ਜ਼ਾਨੇ ਪਰ ਜਾ ਪਏ। ਇਸ ਕੋਸ਼ ਵਿਚ ਕਈ ਲੱਖ ਰੁਪਿਆ ਦਿੱਲੀ ਭੇਜਣ ਲਈ ਤਿਆਰ ਕੀਤਾ ਹੋਇਆ ਸੀ। ਉਹ ਸਭ ਦਾ ਸਭ ਖਾਲਸੇ ਆਪਣੇ ਅਧਿਕਾਰ ਵਿਚ ਕਰ ਲਿਆ। ਇਸ ਤੋਂ ਛੁਟ ਉਥੋਂ ਦੇ ਨਿਰਦਈ ਹਾਕਮ ਤੇ ਅਮੀਰਾਂ ਨੂੰ, ਜਿਨ੍ਹਾਂ ਜ਼ੁਲਮ ਤੇ ਅਤਿਆਚਾਰਾਂ ਨਾਲ ਪਰਜਾ ਦਾ ਲਹੂ ਨਚੋੜ ਨਚੋੜ ਕੇ ਆਪਣੇ ਘਰ ਭਰੇ ਸਨ ਉਹ ਸਾਰਾ ਧੰਨ ਖਾਲਸੇ ਨੇ ਸਾਂਭ ਲਿਆ। ਇਸ ਦੇ ਨਾਲ ਚੰਗੇ ਘੋੜੇ ਬਹੁ-ਮੁਲੇ ਹਥਿਆਰ ਜੋ ਜੇਤੂਆਂ ਦੇ ਹੱਥ ਲੱਗੇ ਉਨ੍ਹਾਂ ਦੀ ਗਿਣਤੀ ਬਹੁਤੀ ਸੀ, ਜੋ ਖਾਲਸੇ ਨੇ ਉਪਕਾਰ ਅਤੇ ਦੁਖੀਆਂ ਦੀਨਾਂ ਦੀ ਰੱਖਿਆ ਲਈ ਵਰਤਣ ਲਈ ਆਪਣੇ ਕਬਜ਼ੇ ਵਿਚ ਲੈ ਲਏ ਸਨ।

ਇਹ ਦੂਜੀ ਵਾਰ ਸੀ ਜਦ ਗੁਰੂ ਮਾਰੀ ਸਰਹਿੰਦ ਪਰ ਖ਼ਾਲਸੇ

ਦਾ ਕਹਿਰ ਟੁੱਟਾ ਸੀ । ਇਥੇ ਕਈ ਦਿਨ ਖ਼ਾਲਸੇ ਨੇ ਆਪਣਾ ਅਧਿਕਾਰ ਰੱਖਿਆ ਅਤੇ ਆਪਣੇ ਸ਼ਹੀਦਾਂ ਦੇ ਸ਼ਹੀਦ ਗੰਜ ਅਤੇ ਗੁਰਦਵਾਰਿਆਂ ਦੀ ਉਸਾਰੀ ਵਿਚ ਲੱਗੇ। ਹੁਣ ਇਥੇ ਦਾ ਕਾਰਜ ਸਭ ਤਰ੍ਹਾਂ ਸੰਪੂਰਨ ਹੋ ਗਿਆ ਸੀ, ਇਸ ਲਈ ਨਵਾਬ ਕਪੂਰ ਸਿੰਘ ਨੇ ਬਾਬਾ ਆਲਾ ਸਿੰਘ ਤੋਂ ਵਿਦਾਇਗੀ ਲੈ ਕੇ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਪਰ ਪਹੁੰਚਣ ਲਈ ਚਾਲੇ ਪਾ ਦਿੱਤੇ ਅਤੇ ਸ੍ਰੀ ਗੋਇੰਦ-ਵਾਲ ਪਹੁੰਚ ਗਏ। ਇਹ ਗੱਲ ੧੭੯੩ ਦੀ ਹੈ* ।



*ਸ਼ਮਸ਼ੇਰ ਖਾਲਸਾ ਭਾਗ ੨, ਸਫ਼ਾ ੨੧੭।

# ਸ਼ਾਹੀ ਫੌਜ ਨਾਲ ਟਾਕਰਾ

ਪਾਠਕ ਪਿੱਛੇ ਪੜ੍ਹ ਆਏ ਹਨ ਕਿ ਸਰਹਿੰਦ ਦੀ ਸੁਧਾਈ ਦੇ ਉਪਰੰਤ ਨਵਾਬ ਕਪੂਰ ਸਿੰਘ ਸਣੇ ਬੁੱਢੇ ਦਲ ਦੇ ਮਾਝੇ ਵੱਲ ਕੂਚ ਕਰ ਆਇਆ ਸੀ। ਦਲ ਨੇ ਗੋਇੰਦਵਾਲ ਦੇ ਪੱਤਣੋਂ ਬਿਆਸਾ ਪਾਰ ਕਰਕੇ ਸ੍ਰੀ ਬਾਵਲੀ ਸਾਹਿਬ ਦੀ ਯਾਤਰਾ ਕੀਤੀ। ਇਥੋਂ ਸ੍ਰੀ ਖਡੂਰ ਸਾਹਿਬ ਤੋਂ ਹੁੰਦਾ ਹੋਇਆ, ਦਲ ਨੇ ਸ੍ਰੀ ਤਰਨ ਤਾਰਨ ਸਾਹਿਬ ਜਾ ਇਸ਼ਨਾਨ ਕੀਤੇ। ਇਥੋਂ ਕੂਚ ਕਰਕੇ ਬਾਸਰਕੇ ਬੀੜ ਵਿਚ ਜਾ ਡੇਰਾ ਲਾਇਆ।

# ਲਾਹੌਰੀ ਫੌਜ ਦੀ ਚੜ੍ਹਾਈ

ਬੁੱਢੇ ਦਲ ਨੂੰ ਬੀੜ ਵਿਚ ਟਿਕਿਆਂ ਅਜੇ ਦੋ ਦਿਨ ਹੀ ਬੀਤੇ ਸਨ ਕਿ ਸੱਤ ਹਜ਼ਾਰ ਸ਼ਾਹੀ ਫੌਜ ਨੇ ਚਾਨਚੱਕ ਸਿੰਘਾਂ ਨੂੰ ਘੇਰਾ ਪਾ ਲਿਆ।

ਖ਼ਾਨ ਬਹਾਦਰ ਨੂੰ ਇਕ ਤਾਂ ਸਰਹਿੰਦ ਦੇ ਉਜਾੜੇ ਦਾ ਦੁਖ ਸੀ, ਦੂਜਾ ਉਸ ਨੂੰ ਇਹ ਵੀ ਪੂਰਾ ਭਰੋਸਾ ਸੀ ਕਿ ਉਥੇ ਦੇ ਖਜ਼ਾਨੇ ਦੀ ਸਾਰੀ ਮਾਇਆ ਅਜੇ ਜਥੇ ਦੇ ਪਾਸ ਮੌਜੂਦ ਹੋਣੀ ਹੈ, ਜੋ ਉਨ੍ਹਾਂ ਨੂੰ ਤੁਰਤ ਫੁਰਤ ਘੇਰ ਕੇ ਉਹ ਸਾਰਾ ਧੰਨ ਪਦਾਰਥ ਸਿੰਘਾਂ ਤੋਂ ਖੋਹਣ ਵਿਚ ਸਫ਼ਲ ਹੋ ਜਾਏਗਾ। ਇਸ ਲਾਲਚ ਨੂੰ ਮੁਖ ਰਖ ਕੇ ਲਾਹੌਰ ਦੇ ਸੂਬੇ ਸ਼ੀਘਰ ਹੀ ਆਪਣੀ ਬਹੁਤ ਸਾਰੀ ਫੌਜ ਆਪਣੇ ਚੋਣਵੇਂ ਜਰਨੈਲਾਂ ਦੀ ਸੌਂਪਣੀ ਵਿਚ ਖਾਲਸੇ ਨੂੰ ਘੇਰ ਲੈਣ ਲਈ ਤੋਰੀ। ਇਸ ਸ਼ਾਹੀ ਸੈਨਾ ਦੇ ਕੁਝ ਮੁਖੀ ਆਗੂਆਂ ਦੇ ਨਾਂ ਇਹ ਹਨ:

ਹੈਬਤ ਖ਼ਾਨ, ਦੀਵਾਨ ਲਖਪਤ ਰਾਏ, ਸਲਾਬਤ ਖ਼ਾਨ ਅਤੇ ਕੁਤਬਦੀਨ ਖ਼ਾਨ, ਆਦਿ।

ਇਧਰ ਧਾਵਾ ਵੈਰੀ ਵੱਲੋਂ ਐਨੀ ਤੇਜ਼ੀ ਨਾਲ ਕੀਤਾ ਗਿਆ ਸੀ ਕਿ ਸਿੰਘਾਂ ਦੇ ਸੰਭਲਣ ਤੋਂ ਪਹਿਲਾਂ ਹੀ ਸਾਰੀ ਫੌਜ ਨੇ ਖ਼ਾਲਸੇ ਨੂੰ ਸੱਜਿਓਂ ਖੱਬਿਓਂ ਘੇਰ ਲਿਆ। ਵੈਰੀ ਸੈਨਾ ਦੇ ਪਹੁੰਚਣ ਸਾਰ ਨਵਾਬ ਕਪੂਰ ਸਿੰਘ ਨੇ ਝਟਾ-ਪਟ ਖਾਲਸਾ ਦਲ ਨੂੰ ਤਿਆਰ ਕਰਕੇ ਵੈਰੀਆਂ ਦੇ ਟਾਕਰੇ ਲਈ ਡਟ ਜਾਣ ਦਾ ਹੁਕਮ ਦੇ ਦਿੱਤਾ। ਹੁਣ ਲੱਗੀ ਦੋਹਾਂ ਧਿਰਾਂ ਵਲੋਂ ਅੰਧਾ-ਧੁੰਧ ਗੋਲੀਆਂ ਤੀਰਾਂ ਦੀ ਮੋਲ੍ਹੇਦਾਰ ਬਰਖਾ ਹੋਣ।

ਉਧਰ ਦੋਵੇਂ ਧਿਰਾਂ ਦੇ ਸੂਰਮੇ ਸੰਗਰਾਮ ਵਿਚ ਬੀਰਤਾ ਦੇ ਕਮਾਲ ਦਸ ਰਹੇ ਸਨ। ਇਧਰ ਨਵਾਬ ਕਪੂਰ ਸਿੰਘ ਨੇ ਨੌਜਵਾਨ ਜੱਸਾ ਸਿੰਘ ਨੂੰ ਕੁਝ ਸਿੰਘ ਦੇ ਕੇ ਆਖਿਆ ਤੁਸੀਂ ਸਰਹਿੰਦੀ ਖ਼ਜ਼ਾਨਾ ਘੋੜਿਆਂ ਪਰ ਲੱਦ ਲਵੋ ਤਾਂ ਜੋ ਇਹ ਵੈਰੀਆਂ ਦੇ ਹੱਥ ਨਾ ਪੈ ਸਕੇ। ਜੱਸਾ ਸਿੰਘ ਨੇ ਤੁਰਤ ਨਵਾਬ ਸਾਹਿਬ ਦੀ ਇੱਛਾ ਅਨੁਸਾਰ ਸਾਰਾ ਪਰਬੰਧ ਸੰਪੂਰਨ ਕਰ ਲਿਆ।

ਹੁਣ ਦੋਵਾਂ ਧਿਰਾਂ ਦੇ ਬੀਰਾਂ ਨੂੰ ਕਟਾ-ਵਢ ਕਰਦਿਆਂ ਸੂਰਜ ਲੋਪ ਹੋ ਗਿਆ ਸੀ, ਅਨ੍ਹੇਰੇ ਦੀ ਕਾਲੀ ਚਾਦਰ ਸਭ ਪਾਸੇ ਖਿਲਰ ਗਈ ਤੇ ਮਸਾਂ ਕਿਤੇ ਸੂਰਮਿਆਂ ਸੁਖ ਦਾ ਸਾਹ ਲਿਆ।

## ਖਾਲਸੇ ਖ਼ਜ਼ਾਨਾ ਬਚਾ ਲੈ ਜਾਣਾ

ਇਸ ਸਮੇਂ ਨੂੰ ਨਵਾਬ ਕਪੂਰ ਸਿੰਘ ਨੇ ਬਹੁਮੁੱਲਾ ਜਾਣ ਕੇ ਦਲ ਦੇ ਕੁਝ ਸਿੰਘਾਂ ਨੂੰ ਤਾਂ ਵੈਰੀਆਂ ਦੇ ਟਾਕਰੇ ਪਰ ਰਹਿਣ ਦਿੱਤਾ, ਅਤੇ ਬਾਕੀ ਦੇ ਸੂਰਮਿਆਂ ਦਾ ਇਕ ਤਕੜਾ ਜੱਥਾ ਤਿਆਰ ਕਰਕੇ ਖ਼ਜ਼ਾਨਾ ਤੇ ਹੋਰ ਲੋੜੀਂਦੀ ਸਾਮੱਗਰੀ ਜੋ ਜੱਸਾ ਸਿੰਘ ਨੇ ਘੋੜਿਆਂ ਪਰ ਲੱਦ ਲਈ ਸੀ ਉਸ ਦੀ ਸੌਂਪਣੀ ਵਿਚ ਦੇ ਕੇ ਰਾਤ ਦੇ ਘੋਰ ਅੰਧੇਰੇ ਵਿਚ, ਬੀੜ ਦੀ ਇਕ ਨੁਕਰੋਂ ਵੈਰੀਆਂ ਦੀਆਂ ਅੱਖਾਂ ਵਿਚ

ਧੂੜ ਪਾ ਕੇ ਉਨ੍ਹਾਂ ਨੂੰ ਸਾਫ਼ ਬਾਹਰ ਕਢ ਕੇ ਪਹਿਲਾਂ ਤੋਂ ਨੀਯਤ ਕੀਤੀ ਹੋਈ ਸੁਰਖਿਤ ਥਾਂ ਵਲ ਤੋਰ ਦਿੱਤਾ। ਜਦ ਖ਼ਜ਼ਾਨੇ ਵਾਲਾ ਜੱਥਾ ਚੋਖੀ ਦੂਰ ਨਿਕਲ ਗਿਆ ਤਾਂ ਹੁਣ ਇਧਰ ਨਵਾਬ ਕਪੂਰ ਸਿੰਘ ਨੇ ਅੱਧੀ ਰਾਤ ਤੀਕ ਵੈਰੀਆਂ ਨੂੰ ਚੰਗੀ ਤਰ੍ਹਾਂ ਰੁਝੇਵੇਂ ਵਿਚ ਰਖਿਆ। ਛੇਕੜ ਯੁਧ ਨੀਤੀ ਦੇ ਹੁਨਰ ਅਨੁਸਾਰ ਬੜੇ ਸਹਸ ਨਾਲ ਖ਼ਾਲਸੇ ਨੇ ਬੀੜ ਵਿਚੋਂ ਨਿਕਲਣਾ ਅਰੰਭ ਦਿੱਤਾ। ਹੁਣ ਜੱਥਾ ਬੜੀ ਜੁਗਤਿ ਨਾਲ ਪਿਛੇ ਵੀ ਹਟਦਾ ਜਾਂਦਾ ਸੀ ਅਤੇ ਵੈਰੀਆਂ ਦੀ ਕਰੜੀ ਕਟਾ-ਵੱਢ ਕਰ ਰਿਹਾ ਸੀ। ਇਉਂ ਵੈਰੀ ਨੇ ਆਪਣਾ ਭਾਰੀ ਜਾਨੀ ਨੁਕਸਾਨ ਹੁੰਦਾ ਵੇਖ ਕੇ ਖ਼ਾਲਸੇ ਦਾ ਪਿੱਛਾ ਕਰਨਾ ਤਿਆਗ ਦਿੱਤਾ। ਇਸ ਜੰਗ ਵਿਚ ਵੈਰੀ ਨੂੰ ਭਿਆਨਕ ਨੁਕਸਾਨ ਉਠਾਣਾ ਪਿਆ। ਮਰਨ ਵਾਲਿਆਂ ਵਿਚ ਸਲਾਬਤ ਖ਼ਾਨ, ਫ਼ੌਜਦਾਰ ਅਤੇ ਕੁਤਬਦੀਨ ਖ਼ਾਨ, ਅਬਦੁੱਲ ਸਯੱਦ ਖ਼ਾਨ ਦੇ ਜਵਾਈ ਦਾ ਨਾਂ ਵਿਸ਼ੇਸ਼ ਲਿਖਣ ਯੋਗ ਹੈ।

## ਦੋਵਾਂ ਧਿਰਾਂ ਦਾ ਫ਼ਤਹ ਦਾ ਦਾਅਵਾ

ਇਸ ਸੰਗਰਾਮ ਬਾਰੇ ਦੋਵਾਂ ਧਿਰਾਂ ਦਾ ਆਪੋ ਆਪਣਾ ਦ੍ਰਿਸ਼ਟੀ-ਕੋਣ ਇਹ ਸੀ ਕਿ ਸ਼ਾਹੀ ਫ਼ੌਜ ਵਾਲੇ ਕਹਿੰਦੇ ਸਨ ਕਿ ਫ਼ਤਹ ਉਨ੍ਹਾਂ ਦੀ ਹੋਈ, ਕਿਉਂਕਿ ਮੈਦਾਨ ਉਨ੍ਹਾਂ ਦੇ ਹੱਥ ਰਿਹਾ ਹੈ। ਦੂਜੇ ਬੰਨੇ ਖਾਲਸਾ ਇਹ ਦਸਦਾ ਸੀ ਕਿ ਅਸਲੋਂ ਜਿੱਤ ਉਸ ਦੀ ਹੋਈ ਹੈ। ਉਹ ਆਪਣੇ ਇਸ ਦਾਅਵੇ ਦੀ ਪ੍ਰੋੜ੍ਹਤਾ ਲਈ ਦਸਦਾ ਸੀ ਕਿ ਸ਼ਾਹੀ ਫ਼ੌਜ ਨੇ ਜਿਸ ਮਨੋਰਥ ਦੀ ਪੂਰਤੀ ਲਈ ਇਹ ਚੜ੍ਹਾਈ ਕੀਤੀ ਸੀ ਉਸ ਵਿਚ ਉਹ ਪੂਰੀ ਤਰ੍ਹਾਂ ਅਸਫਲ ਰਹੀ ਹੈ ਅਰਥਾਤ ਖਾਲਸਾ

ਦਲ ਤੋਂ ਸਰਹਿੰਦ ਦਾ ਖ਼ਜ਼ਾਨਾ ਖੋਹਣ ਦੀ ਥਾਂ ਸਗੋਂ ਆਪਣੇ ਕਈ ਪ੍ਰਸਿੱਧ ਆਗੂਆਂ ਨੂੰ ਮੈਦਾਨ ਵਿਚ ਮਰਵਾ ਚੁਕੀ ਸੀ, ਆਦਿ।

## ਦੋਵਾਂ ਧਿਰਾਂ ਨੂੰ ਸਜਰ-ਸਾਹ ਸਹਾਇਤਾ

ਅਗਲੀ ਭਲਕ ਨੂੰ ਬੁਢਾ ਦਲ ਖੇਮ ਕਰਨ ਦੇ ਲਾਗੇ ਪਹੁੰਚ ਗਿਆ। ਬਾਸਰਕੇ ਦੇ ਮੈਦਾਨ ਜੰਗ ਵਿਚ ਵੈਰੀ ਆਪਣੇ ਦੋ ਪ੍ਰਸਿੱਧ ਜਰਨੈਲ ਅਤੇ ਅਣਗਿਣਤ ਸੈਨਕ ਮਰਵਾ ਕੇ ਮਨ ਦੀ ਢੇਰੀ ਢਾਹ ਬੈਠਾ ਸੀ। ਉਹ ਹੁਣ ਆਪਣੇ ਫੱਟੜਾਂ ਨੂੰ ਇਕੱਠਿਆਂ ਕਰਨ ਅਤੇ ਮੁਰਦਿਆਂ ਨੂੰ ਦਫ਼ਨਾਣ ਵਿਚ ਲਗੇ ਹੋਏ ਸਨ ਕਿ ਉਥੇ ਵੈਰੀਆਂ ਨੂੰ ਲਾਹੌਰ ਵਲੋਂ ਸਮੱਦ ਖਾਨ ਦੀ ਤਹਿਤ ਵਿਚ ਸਜਰ-ਸਾਹ ਸਹਾਇਤਾ ਪਹੁੰਚ ਪਈ ਅਤੇ ਉਹ ਮੁੜ ਲੜਾਈ ਦੀਆਂ ਤਿਆਰੀਆਂ ਕਰਕੇ ਖਾਲਸੇ ਦਾ ਪਿੱਛਾ ਕਰਨ ਲਈ ਅਗੇ ਵਧੇ।

ਉਧਰ ਨਵਾਬ ਕਪੂਰ ਸਿੰਘ ਨੇ ਬੀੜ ਵਿਚ ਲੜਾਈ ਦੇ ਅਰੰਭ ਹੋਣ ਸਮੇਂ ਆਪਣੇ ਕੁਝ ਸਵਾਰ, ਤਰਨੇ ਦਲ ਵਲ ਦੌੜਾ ਦਿਤੇ ਸਨ ਜੋ ਮਾਝੇ ਵਿਚ ਲਾਗੇ ਹੀ ਵਿਚਰ ਰਿਹਾ ਸੀ, ਉਹ ਨਵਾਬ ਦਾ ਸੁਨੇਹਾ ਸੁਣਦੇ ਹੀ ਰਾਤੋ ਰਾਤ ਕੂਚ ਕਰਕੇ ਬੁਢੇ ਦਲ ਵਿਚ ਆ ਮਿਲਿਆ।

## ਮੁੜ ਜੰਗ

ਇਸ ਸਮੇਂ ਦੋਵੇਂ ਦਲਾਂ ਨੇ ਚੂਹਨੀਆਂ ਦੇ ਮੁਕਾਮ ਪੁਰ ਜਾ ਉਤਾਰਾ ਕੀਤਾ। ਇਥੇ ਖਾਲਸੇ ਨੂੰ ਸੂਹੇ ਖ਼ਬਰ ਦਿੱਤੀ ਕਿ ਲਾਹੌਰੀ ਫ਼ੌਜ ਨੂੰ ਹੋਰ ਕੁਮਕ ਮਿਲ ਗਈ ਹੈ ਅਤੇ ਉਹ ਇਧਰ ਆ ਰਹੀ ਹੈ।

ਨਵਾਬ ਕਪੂਰ ਸਿੰਘ ਨੇ ਇਸ ਥਾਂ ਨੂੰ ਜੰਗ ਲਈ ਆਪਣੇ

ਹੱਕ ਵਿਚ ਲਾਭਦਾਇਕ ਨਾ ਸਮਝ ਕੇ, ਹੁਜਰਾ ਸ਼ਾਹ ਮੁਕਾਮ ਦੇ ਮੈਦਾਨ ਵਿਚ ਜਾ ਮੋਰਚਾ ਲਾਇਆ। ਇਥੇ ਖਾਲਸੇ ਨੇ ਰਾਤੋ ਰਾਤ ਲੋੜੀਂਦੇ ਸੰਘਰ ਤੇ ਖ਼ਾਈਆਂ ਆਦਿ ਤਿਆਰ ਕਰ ਲਈਆਂ ਅਤੇ ਲਗੇ ਸ਼ਾਹੀ ਫ਼ੌਜ ਦੀ ਉਡੀਕ ਕਰਨ।

ਹੁਣ ਵੈਰੀ ਫ਼ੌਜ ਦੇ ਸਾਹਮਣੇ ਆਉਂਦਿਆਂ ਹੀ ਖਾਲਸੇ ਦੇ ਦੋਵਾਂ ਦਲਾਂ, ਇਕੋ ਵਾਰ ਕਈ ਹਜ਼ਾਰ ਰਾਮ ਜੰਗੇ ਦਾਗ਼ ਦਿੱਤੇ। ਸ਼ਾਹੀ ਸੈਨਾਂ ਰੜੇ ਮੈਦਾਨ ਵਿਚ ਸੀ, ਉਸ ਪਰ ਖ਼ਾਲਸੇ ਦੀਆਂ ਗੋਲੀਆਂ ਦੀ ਬਰਖਾ ਦਾ ਇੰਨਾ ਭਿਆਨਕ ਪਰਭਾਵ ਪਿਆ ਜਿਵੇਂ ਪੱਕੀ ਖੇਤੀ ਪਰ ਗੜੇ-ਮਾਰ ਦਾ ਹੁੰਦਾ ਹੈ। ਪਹਿਲੇ ਹੱਥ ਹੀ ਵੈਰੀ ਦੇ ਕਈ ਸੌ ਜੁਆਨ ਸਦਾ ਦੀ ਨੀਂਦੇ ਸਵਾ ਦਿੱਤੇ। ਲਾਹੌਰੀ ਫ਼ੌਜ ਨੇ ਵੀ ਖਾਲਸੇ ਦੇ ਟਾਕਰੇ ਪਰ ਜ਼ੋਰ ਦੀਆਂ ਗੋਲੀਆਂ ਚਲਾਈਆਂ ਪਰ ਚੂੰਕਿ ਖਾਲਸਾ ਆਪਣੇ ਮੋਰਚਿਆਂ ਦੇ ਅੰਦਰ ਸੀ, ਇਸ ਲਈ ਖਾਲਸੇ ਦਾ ਨਾਂ ਮਾਤਰ ਜਾਨੀ ਨੁਕਸਾਨ ਹੋਇਆ। ਇਸ ਤਰ੍ਹਾਂ ਦਿਨ ਭਰ ਵੈਰੀ ਖਾਲਸੇ ਦੀਆਂ ਖੰਦਕਾਂ ਤਕ ਪਹੁੰਚਣ ਲਈ ਹੱਲਾ ਕਰਦਾ ਸੀ ਅਤੇ ਖਾਲਸਾ ਗੋਲੀਆਂ ਦਾ ਮੀਂਹ ਵਰ੍ਹਾ ਕੇ ਹਰ ਵੇਰ ਉਸ ਨੂੰ ਪਿਛਾਂਹ ਧਕੇਲ ਦਿੰਦਾ ਸੀ। ਇਉਂ ਦਿਨ ਭਰ ਸੰਗਰਾਮ ਗਰਮ ਰਿਹਾ। ਦੋਵੱਲੀਓਂ ਜੋਧਿਆਂ ਆਪਣੀ ਬੀਰਤਾ ਦੱਸਣ ਵਿਚ ਕੋਈ ਘਾਟਾ ਨਾ ਰਹਿਣ ਦਿੱਤਾ।

ਇਸ ਰਣ ਵਿਚ ਦੋਵੇਂ ਧਿਰਾਂ ਚਾਹੁੰਦੀਆਂ ਸਨ ਕਿ ਬਾਸਰਕੇ ਦੀ ਲੜਾਈ ਵਿਚ ਫ਼ਤਹ ਅਤੇ ਹਾਰ ਦਾ ਸਿੱਟਾ ਸਪੱਸ਼ਟ ਨਹੀਂ ਸੀ ਰਿਹਾ। ਹੁਣ ਇਸ ਮੈਦਾਨ ਵਿਚ ਸਾਫ ਨਿਰਣਾ ਹੋ ਜਾਏ ਕਿ ਫਤਹ ਦਾ ਕਿਹੜਾ ਅਧਿਕਾਰੀ ਹੈ। ਇਸ ਭਾਵ ਨਾਲ ਇਥੇ ਦੋਵਾਂ ਧਿਰਾਂ

ਰੱਜ ਕੇ ਬਲ ਪ੍ਰੀਖਿਆ ਦਾ ਸਬੂਤ ਦਿੱਤਾ।

ਲੌਢੇ ਪਹਿਰ ਤਕ ਸੰਗਰਾਮ ਤੁਲਵਾਂ ਰਿਹਾ। ਠੀਕ ਇਸੇ ਸਮੇਂ ਨਵਾਬ ਕਪੂਰ ਸਿੰਘ ਨੇ ਕੋਈ ਦੋ ਸੌ ਸਿਰਲੱਥ ਜੋਧਿਆਂ ਨੂੰ, ਦੋਵਾਂ ਦਲਾਂ ਵਿਚੋਂ ਚੁਣ ਕੇ ਆਪਣੇ ਨਾਲ ਲਿਆ ਅਤੇ ਬਿਜਲੀ ਵਾਂਗ ਕੜਕ ਕੇ ਵੈਰੀਆਂ ਦੇ ਸਿਰ ਜਾ ਪਿਆ ਅਤੇ ਉਹ ਹਨੇਰ ਦੀ ਸਿਰੀ ਸਾਹਿਬ ਚਲਾਈ ਕਿ ਹੱਦ ਹੀ ਮੁਕਾ ਦਿੱਤੀ। ਇਸ ਦਾ ਸਿਟਾ ਇਹ ਨਿਕਲਿਆ ਕਿ ਇਸ ਸਮੇਂ ਲਾਹੌਰੀ ਫੌਜ ਦੀ ਅਗਵਾਈ ਕਰਨ ਵਾਲੇ ਆਗੂਆਂ ਵਿਚੋਂ ਬਹੁਤ ਸਾਰੇ ਚੁਣ ਚੁਣ ਕੇ ਜਮਪੁਰੀ ਨੂੰ ਭੇਜ ਦਿਤੇ। ਹੁਣ ਜਦ ਵੈਰੀ ਫੌਜ ਨੇ ਆਪਣੇ ਮੁਖੀਆਂ ਨੂੰ ਧਰਤੀ ਪਰ ਤੜਫਦਾ ਡਿਠਾ ਤਾਂ ਉਹ ਡਾਢੀ ਅਧੀਰ ਹੋ ਗਈ। ਉਨ੍ਹਾਂ ਦੀਆਂ ਸਫਾਂ ਵਿਚ ਖਲਬਲੀ ਪਸਰ ਗਈ, ਇਸ ਘਬਰਾਹਟ ਵਿਚ ਜਿਧਰ ਕਿਸੇ ਨੂੰ ਰਾਹ ਲਭਾ ਉਧਰ ਨੂੰ ਨਿਕਲ ਗਿਆ।

ਇਸ ਸੰਗਰਾਮ ਦੇ ਕਈ ਹਜ਼ਾਰ ਸ਼ਾਹੀ ਫੌਜ ਦੇ ਮੁਰਦਿਆਂ ਵਿਚੋਂ, ਦੂਨੀ ਚੰਦ, ਲਖਪਤ ਰਾਇ ਦਾ ਭਤੀਜਾ ਤੇ ਜਸਪਤ ਦਾ ਪੁਤਰ, ਜਮਾਲ ਖ਼ਾਨ, ਤਾਤਾਰ ਖ਼ਾਨ, ਆਦਿ ਦੀਆਂ ਲਾਸ਼ਾਂ ਪਛਾਣੀਆਂ ਗਈਆਂ*।

ਇਸ ਦੇ ਨਾਲ ਹੀ ਅਜ ਬਾਸਰਕੇ ਦੀ ਲੜਾਈ ਦਾ ਵੀ, ਦੋ ਟੁਕ ਨਿਰਣਾ ਹੋ ਗਿਆ ਕਿ ਦੋਵਾਂ ਧਿਰਾਂ ਵਿਚੋਂ ਜਿਤ ਦਾ ਦਾਅਵਾ ਕਿਸ ਦਾ ਠੀਕ ਸੀ।

---

*ਗੋਕਲ ਚੰਦ; ਟ੍ਰਾਂਸਫਾਰਮਿਸ਼ਨ ਆਫ਼ ਸਿੱਖਇਜ਼ਮ, ਸਫਾ ੨੦੭; ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ਸਫਾ ੫੭੬।

ਖਾਲਸੇ ਦੇ ਹੱਥੋਂ ਹਾਰ ਖਾ ਕੇ ਇਥੋਂ ਸ਼ਾਹੀ ਫ਼ੌਜ ਬੜੀ ਭੈੜੀ ਦਸ਼ਾ ਵਿਚ ਆਪਣਾ ਸਭ ਕੁਝ ਖਾਲਸੇ ਦੀ ਭੇਟ ਕਰ ਕੇ ਲਾਹੌਰ ਜਾ ਵੜੀ। ਇਹ ਲੜਾਈ ਕੱਤਕ ਸੰਮਤ ੧੭੯੩ ਬਿ: ੧੭੩੬ ਈ:) ਨੂੰ ਹੋਈ* ।

--o--

*ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਸ ਸਫ਼ਾ ੧੨੪; ਸ਼ਮਸ਼ੇਰ ਖਾਲਸਾ ਭਾਗ ੨, ਸਫ਼ਾ ੨੧੯; ਗੋਕਲ ਚੰਦ ਟਾਂਸਫਾਰਮਿਸ਼ਨ ਆਫ ਦੀ ਸਿਖਇਜ਼ਮ ਸਫਾ ੧੯੬ ।

# ਜ਼ਕਰੀਆ ਖ਼ਾਨ ਦੀ ਮੁੜ ਕਰੜਾਈ

ਹੁਜਰਾ ਸ਼ਾਹ ਮੁਕਾਮ ਦੀ ਹਾਰ ਨੇ ਜ਼ਕਰੀਆ ਖ਼ਾਨ ਨੂੰ ਬਾਵਰਾ ਕਰ ਦਿੱਤਾ ਸੀ। ਉਸਦੇ ਫ਼ੌਜਦਾਰਾਂ ਦਾ ਕਤਲ ਤੇ ਫ਼ੌਜ ਦੀ ਬਰਬਾਦੀ ਨੇ ਉਸ ਨੂੰ ਸਿਰ ਤੋਂ ਪੈਰਾਂ ਤਕ, ਅੱਗ ਭਰੋਲਾ ਕਰ ਦਿੱਤਾ।

ਨਿੱਤ ਨਿੱਤ ਖ਼ਾਲਸੇ ਦੇ ਧਾਵਿਆਂ ਤੇ ਟਾਕਰਿਆਂ ਤੋਂ ਐਸਾ ਤੰਗ ਆਇਆ ਕਿ ਉਸ ਦੀ ਸੂਝ ਬੂਝ ਟਿਕਾਣੇ ਨਾ ਰਹੀ। ਹੈਰਾਨ ਸੀ ਕਿ ਹੁਣ ਕਿਹੜਾ ਹਥਿਆਰ ਸਿੱਖਾਂ ਦੇ ਦਬਾਣ ਲਈ ਵਰਤੇ। ਸਖ਼ਤੀ ਤੇ ਕਰੜਾਈ ਦੇ ਤਾਂ ਉਹ ਸਾਰੇ ਢੰਗ ਖਾਲਸੇ ਵਿਰੁਧ ਅੱਗੇ ਹੀ ਵਰਤ ਚੁਕਾ ਸੀ।

ਕ੍ਰੋਧ ਤੇ ਘਬਰਾਹਟ ਵਿਚ ਇਸ ਨੂੰ ਕੋਈ ਨਵਾਂ ਤ੍ਰੀਕਾ ਨਾ ਸੁਝਿਆ ਤਾਂ ਇਸਨੇ ਆਪਣੇ ਚੋਣਵੇਂ ਸਲਾਹਕਾਰਾਂ ਦਾ ਇਕੱਠ ਕੀਤਾ ਤੇ ਉਨ੍ਹਾਂ ਤੋਂ ਪੁਛਿਆ ਕਿ ਦਸੋ ਸਿੱਖਾਂ ਦੇ ਮੁਕਾਣ ਲਈ ਕਿਹੜਾ ਹਥਿਆਰ ਵਰਤਿਆ ਜਾਏ । ਜਿਸ ਰਾਹੀਂ ਉਨ੍ਹਾਂ ਤੋਂ ਛੁਟਕਾਰਾ ਪਾਇਆ ਜਾਏ। ਇਹ ਸੌ ਮਰਦੇ ਹਨ ਤਾਂ ਦੋ ਸੌ ਹੋਰ ਵਧ ਜਾਂਦੇ ਹਨ। ਕੋਈ ਐਸੀ ਵਿਉਂਤ ਸੋਚੋ ਜਿਸ ਨਾਲ ਇਨ੍ਹਾਂ ਦਾ ਅੱਗੇ ਦਾ ਵਾਧਾ ਰੁਕ ਜਾਏ।

ਇਸ ਦੇ ਉੱਤਰ ਵਿਚ ਕਾਜ਼ੀ ਅਬਦੁੱਲ ਰਹਿਮਾਨ ਨੇ ਕਿਹਾ ਕਿ ਸਿੱਖਾਂ ਦੇ ਗੁਰੂਆਂ ਨੇ ਅੰਮ੍ਰਿਤਸਰ ਵਿਚ ਜੋ ਤਲਾ ਬਣਵਾਇਆ ਹੈ ਇਸ ਦੇ ਅਰਥ ਹਨ ਆਬਿ-ਹਯਾਤ ਦਾ ਚਸ਼ਮਾ । ਇਹ ਲੋਕ ਜਦ ਉਸ ਵਿਚ ਨ੍ਹਾਉਂਦੇ ਹਨ ਤੇ ਉਸ ਦਾ ਪਾਣੀ ਪੀਂਦੇ ਹਨ ਤਾਂ ਇਹ ਅਮਰ ਹੋ ਜਾਂਦੇ ਹਨ। ਜੇ ਇਸ ਚਸ਼ਮੇ ਦੀ ਵਰਤੋਂ ਤੋਂ ਇਨ੍ਹਾਂ ਨੂੰ ਰੋਕਿਆ ਜਾਏ ਤਾਂ ਅੱਗੇ ਨੂੰ ਇਨ੍ਹਾਂ ਦਾ ਵਾਧਾ ਆਪਣੇ ਆਪ ਰੁਕ

ਜਾਏਗਾ। ਕਾਜ਼ੀ ਦੀ ਇਸ ਵਿਚਾਰ ਨੂੰ ਸਾਰੇ ਸਲਾਹਕਾਰਾਂ ਬੜਾ ਸਲਾਹਿਆ ਅਤੇ ਜ਼ਕਰੀਆ ਖ਼ਾਨ ਨੇ ਕਾਜ਼ੀ ਅਬਦੁਲ ਰਹਿਮਾਨ ਨੂੰ ਹੀ ਇਸ ਵਿਉਂਤ ਨੂੰ ਸਫ਼ਲਤਾ ਤਕ ਪਹੁੰਚਾਣ ਲਈ ਅੰਮ੍ਰਿਤਸਰ ਦਾ ਜ਼ਿਮੇਵਾਰ ਨੀਯਤ ਕੀਤਾ।

## ਅੰਮ੍ਰਿਤਸਰ ਪਰ ਸ਼ਾਹੀ ਫ਼ੌਜ ਦਾ ਕਬਜ਼ਾ

ਅਬਦੁੱਲ ਰਹਿਮਾਨ ਦੀ ਨਵੀਂ ਦਸੀ ਵਿਉਂਤ ਅਨੁਸਾਰ ਜ਼ਕਰੀਆ ਖ਼ਾਨ ਨੇ ਚੋਖੀ ਫੌਜ, ਮੁਹੰਮਦ ਬਖਸ਼ ਦੀ ਸੌਂਪਣੀ ਵਿਚ, ਕਾਜ਼ੀ ਅਬਦੁੱਲ ਰਹਿਮਾਨ ਦੀ ਸਹਾਇਤਾ ਲਈ, ਅੰਮ੍ਰਿਤਸਰ ਤੋਰ ਦਿੱਤੀ, ਤਾਂ ਜੋ ਉਹ ਅੰਮ੍ਰਿਤਸਰ ਪਰ ਕਬਜ਼ਾ ਕਰ ਲਏ ਅਤੇ ਅੱਗੋ ਨੂੰ ਕਿਸੇ ਸਿੱਖ ਨੂੰ, ਨਾ ਇਸ ਤਲਾ ਵਿਚ ਨ੍ਹਾਵਣ ਦਿਤਾ ਜਾਏ ਅਤੇ ਨਾ ਹੀ ਉਨ੍ਹਾਂ ਨੂੰ ਇਸ ਦਾ ਅੰਮ੍ਰਿਤ ਪੀਵਣ ਨੂੰ ਮਿਲੇ।

ਇਸ ਵਿਚਾਰ ਅਨੁਸਾਰ ਸ਼ਾਹੀ ਫ਼ੌਜ ਨੇ ਅੰਮ੍ਰਿਤਸਰ ਪਹੁੰਚਕੇ ਸਰੋਵਰ ਤੇ ਸ਼ਹਿਰ ਪਰ ਆਪਣਾ ਕਬਜ਼ਾ ਕਰ ਲਿਆ। ਉਹ ਸਾਰੇ ਰਾਹ ਜਿਹੜੇ ਦਰਬਾਰ ਸਾਹਿਬ ਵੱਲ ਜਾਂਦੇ ਸਨ, ਫੌਜ ਨੇ ਉਨ੍ਹਾਂ ਪਰ ਚੌਂਕੀਆਂ ਉਸਾਰ ਕੇ ਉਥੇ ਫੌਜੀ ਪਹਿਰੇ ਲਾ ਦਿੱਤੇ। ਸ਼ਹਿਰ ਵਿਚੋਂ ਸਾਰੇ ਸਿੱਖ ਮਾਰ ਦਿੱਤੇ ਯਾ ਕੱਢ ਦਿੱਤੇ ਗਏ। ਕੇਵਲ ਥੋੜ੍ਹੇ ਜਿਹੇ ਸਾਧ ਫ਼ਕੀਰ, ਜਿਨ੍ਹਾਂ ਦੀ ਹੋਂਦ ਤੋਂ ਕੋਈ ਰਾਜਸੀ ਡਰ ਨਹੀਂ ਸੀ, ਰਹਿਣ ਦਿੱਤੇ। ਇਨ੍ਹਾਂ ਵਿਚ ਭਾਈ ਮਨੀ ਸਿੰਘ ਦਾ ਨਾਂ ਵਿਸ਼ੇਸ਼ ਲਿਖਤ ਯੋਗ ਹੈ।

## ਕਾਜ਼ੀ ਨੂੰ ਸਿੱਖਿਆ

ਅੰਮ੍ਰਿਤਸਰ ਦੇ ਦੁਆਲੇ ਸ਼ਾਹੀ ਫ਼ੌਜ ਦੇ ਕਰੜੇ ਪਹਿਰੇ ਲੱਗ

ਜਾਣ ਦੇ ਕਾਰਨ, ਸਰੋਵਰ ਵਿਚ ਅਸ਼ਨਾਨ ਕਰਨ ਵਾਲਿਆਂ ਦੀ ਗਿਣਤੀ ਕੁਝ ਸਮੇਂ ਲਈ ਘੱਟ ਗਈ। ਇਸ ਨੂੰ ਦੇਖ ਕਾਜ਼ੀ ਅਬਦੁੱਲ ਰਹਿਮਾਨ ਨੇ ਦਮਗਜਾ ਮਾਰਿਆ ਤੇ ਆਖਿਆ ਕਿ ਸਿੰਘਾਂ ਨੇ ਆਪਣੇ ਨਾਂ ਨਾਲ 'ਸ਼ੇਰ' ਦਾ ਸ਼ਬਦ ਜੋੜਿਆ ਹੋਇਆ ਹੈ। ਹੁਣ ਮੇਰੀ ਮੌਜੂਦਗੀ ਵਿਚ ਇਥੇ ਕੋਈ ਨ੍ਹਾਵਣ ਆਵੇ ਤਦ ਮੈਂ ਮੰਨਾਂਗਾ ਕਿ ਉਹ ਸ਼ੇਰ ਹਨ।

ਕਾਜ਼ੀ ਦਾ ਇਹ ਬਬਾੜਾ, ਕਿਸੇ ਨਵਾਬ ਕਪੂਰ ਸਿੰਘ ਨੂੰ ਜਾ ਦੱਸਿਆ, ਜਿਸ ਨੂੰ ਸੁਣ ਕੇ ਆਪ ਨੇ ਆਪਣੇ ਦਲ ਵਿਚੋਂ ਕੁਝ ਸਵਾਰਾਂ ਨੂੰ ਹੁਕਮ ਦਿੱਤਾ ਕਿ ਭਾਵੇਂ ਸੀਸ ਵੀ ਕਿਉਂ ਨਾ ਵਾਰਨੇ ਪੈਣ ਪਰ ਅੰਮ੍ਰਿਤਸਰ ਸਰੋਵਰ ਵਿਚ ਜਾ ਕੇ ਟੁੱਭੇ ਜ਼ਰੂਰ ਲਾ ਆਵੋ। ਇਸ ਤਰ੍ਹਾਂ ਭੇਸ ਬਦਲਾ ਕੇ ਕਈ ਸਿੰਘ ਅਸ਼ਨਾਨ ਕਰ ਆਏ।

ਕਾਜ਼ੀ ਨੂੰ ਜਦ ਇਸ ਗਲ ਦਾ ਪਤਾ ਲਗਾ ਤਾਂ ਉਸ ਨੇ ਕਿਹਾ ਕਿ ਭੇਸ ਵਟਾ ਕੇ ਚੋਰੀ ਨ੍ਹਾਵਣਾ ਕੋਈ ਬਹਾਦਰੀ ਨਹੀਂ। ਬੀਰਤਾ ਤਦ ਮੰਨਾਂਗਾ ਜੇ ਕੋਈ ਸਿੱਖ ਸਿੱਖੀ ਰੂਪ ਵਿਚ ਆ ਕੇ ਨ੍ਹਾਵੇ। ਲਿਖਤਾਂ ਮਿਲਦੀਆਂ ਹਨ ਕਿ ਇਸ ਦੇ ਦੋ ਦਿਨ ਬਾਅਦ, ਬਾਹਦਰ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ, ਸਣੇ ਭਾਈ ਬਰਾਜ ਸਿੰਘ (ਭਤੀਜਾ ਭਾਈ ਮਨੀ ਸਿੰਘ), ਅੰਮ੍ਰਿਤਸਰ ਆਇਆ ਅਤੇ ਕੇਸ ਨੰਗੇ ਕਰਕੇ ਸਰੋਵਰ ਵਿਚ ਟੁੱਭੇ ਲਾਏ*।

ਇਨ੍ਹਾਂ ਸੂਰਮਿਆਂ ਨਾ ਕੇਵਲ ਨਿਰਭੈ ਹੋ ਕੇ, ਸਿੱਖੀ ਦੇ ਭੇਸ

---

*ਇਸ ਦਿਨ ਤੋਂ ਖਾਲਸੇ ਪਰ ਮਰਯਾਦਾ ਪਰਚੱਲਤ ਹੋ ਤੁਰੀ ਕਿ ਅੰਮ੍ਰਿਤ ਸਰੋਵਰ ਵਿਚ ਕੇਸ ਨੰਗੇ ਕਰਕੇ ਇਸ਼ਨਾਨ ਕੀਤਾ ਜਾਇਆ ਕਰੇ, ਤਾਂ ਕਿ ਸਭ ਨੂੰ ਪਤਾ ਲਗ ਜਾਏ ਕਿ ਗੁਰੂ ਦਾ ਸਿੰਘ ਇਸਨਾਨ ਕਰ ਰਿਹਾ ਹੈ।

ਵਿਚ ਇਸ਼ਨਾਨ ਕੀਤਾ ਸਗੋਂ "ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਨਾਲ ਧਰਤ ਅਕਾਸ਼ ਕੰਬਾ ਦਿੱਤੇ। ਫਿਰ ਝੱਟ ਆਪਣੇ ਘੋੜਿਆਂ ਪਰ ਪਲਾਕੀਆਂ ਮਾਰ ਕੇ ਸਵਾਰ ਹੋ ਗਏ ਅਤੇ ਅੱਖ ਦੇ ਫ਼ੁਰਕਾਰ ਵਿਚ ਆਪਣੇ ਜੱਥੇ ਦੇ ਕਈ ਸੌ ਸਵਾਰਾਂ ਵਿਚ ਜਾ ਮਿਲੇ, ਜਿਹੜੇ ਸ਼ਹਿਰ ਤੋਂ ਬਾਹਰ ਇਨ੍ਹਾਂ ਦੀ ਉਡੀਕ ਵਿਚ ਖੜੇ ਸਨ।

ਇਸ ਸਮੇਂ ਪਹਿਰੇਦਾਰਾਂ ਅਤੇ ਉਨ੍ਹਾਂ ਦੇ ਆਗੂਆਂ ਜਦ ਜੈਕਾਰਿਆਂ ਦੀ ਘਨਘੋਰ ਸੁਣੀ ਤਾਂ ਉਹ ਝਟਾ ਪਟ ਹਥਿਆਰ ਸੰਭਾਲ ਕੇ ਉਨ੍ਹਾਂ ਦੇ ਮਗਰ ਭੱਜੇ ਪਰ ਅੱਗੇ ਪਹੁੰਚ ਕੇ ਇਨ੍ਹਾਂ ਦੀ ਹੈਰਾਨੀ ਦੀ ਕੋਈ ਹਦ ਨਾ ਰਹੀ। ਜਦ ਇਨ੍ਹਾਂ ਵੇਖਿਆ ਕਿ ਇਹ ਤਾਂ ਦੋ ਚਾਰ ਸਿੰਘ ਨਹੀਂ, ਸਗੋਂ ਕਈ ਸੌ ਦੀ ਗਿਣਤੀ ਵਿਚ ਮੌਜੂਦ ਹਨ।

ਹੁਣ ਲੱਗੀ ਦੁਵੱਲੀਓਂ ਤੇਗ ਚੱਲਣ। ਪਲ ਦੇ ਪਲ ਵਿਚ ਧਰਤੀ ਲਹੂ-ਲੁਹਾਨ ਹੋ ਗਈ। ਖਾਲਸੇ ਨੂੰ ਜਦ ਪਤਾ ਲੱਗਾ ਕਿ ਧਾਵਾ ਕਰਨ ਵਾਲਿਆਂ ਵਿਚ ਕਾਜ਼ੀ ਅਬਦੁੱਲ ਰਹਿਮਾਨ ਆਪ ਵੀ ਹੈ, ਜਿਸ ਨੇ ਗੁਰੂ ਦੀ ਨਗਰੀ ਪਰ ਪਹਿਰੇ ਲਾਣ ਦੀ ਵਿਉਂਤ ਜ਼ਕਰੀਆਂ ਖ਼ਾਨ ਦੇ ਸਾਹਮਣੇ ਰਖੀ ਸੀ, ਤਾਂ ਉਨ੍ਹਾਂ ਦੇ ਜੋਸ਼ ਸਾਗਰ ਵਿਚ ਉਹ ਲਹਿਰ ਉੱਠੀ, ਜਿਸ ਦਾ ਕੋਈ ਹਦ ਬੰਨਾ ਨਾ ਰਿਹਾ। ਥੋੜੇ ਚਿਰ ਵਿਚ ਉਸ ਨੂੰ ਲਭ ਲਿਆ ਅਤੇ ਉਸ ਪਰ ਐਸੇ ਕੜਕ ਕੇ ਪਏ ਕਿ ਉਸ ਦੀ ਹਡੀ ਬੋਟੀ ਵਖ ਵਖ ਕਰ ਦਿੱਤੀ। ਕਾਜ਼ੀ ਦੇ ਜਵਾਨ ਪੁਤ ਨੇ ਜਦ ਆਪਣੇ ਪਿਤਾ ਦੀ ਇਹ ਦਿਸ਼ਾ ਵੇਖੀ ਤਾਂ ਉਹ ਉਸ ਦੀ ਸਹਾਇਤਾ ਲਈ ਉਥੇ ਪੁਜਾ ਤੇ ਲਗਾ ਖਾਲਸੇ ਪਰ ਤਲਵਾਰ ਚਲਾਣ, ਪਰ ਅਜੇ ਬਹੁਤਾ

ਸਮਾਂ ਨਾ ਸੀ ਬੀਤਿਆ ਕਿ ਕਾਜ਼ੀ ਦੇ ਪੁਤ ਨੂੰ ਵੀ ਖਾਲਸੇ ਨੇ ਪਿਤਾ ਦੇ ਨਾਲ ਹੀ ਜਮਪੁਰੀ ਤੋਰਿਆ* ।

ਕਾਜ਼ੀ ਤੇ ਉਸ ਦੇ ਪੁਤਰ ਤੋਂ ਛੁਟ ਹੋਰ ਕਈ ਵੈਰੀਆਂ ਦੇ ਆਹੂ ਲਾ ਕੇ ਖਾਲਸਾ ਬਿਜਲੀ ਦੀ ਲਿਸ਼ਕਾਰ ਵਾਂਗ ਘੋੜੇ ਉਡਾ ਕੇ ਛਾਈਂ ਮਾਈਂ ਹੋ ਗਿਆ। ਇਹ ਸੀ ਮਿਲਿਆ ਕਾਜ਼ੀ ਅਬਦੁੱਲ ਰਹਿਮਾਨ ਨੂੰ ਆਪਣੇ ਬੀਜੇ ਦਾ ਫਲ।

## ਸ਼ਾਹੀ ਫ਼ੌਜ ਦੀ ਚੜ੍ਹਾਈ

ਜ਼ਕਰੀਆ ਖਾਨ ਨੂੰ ਅਗੇ ਜਾ ਕੇ ਖੋਜ ਤੋਂ ਪਤਾ ਲੱਗਾ ਕਿ ਅੰਮ੍ਰਿਤਸਰ ਦੀ ਫ਼ੌਜ ਪਰ ਹੱਲਾ ਬੋਲਣਾ ਅਤੇ ਕਾਜ਼ੀ ਅਬਦੁੱਲ ਰਹਿਮਾਨ, ਹਾਕਮ ਅੰਮ੍ਰਿਤਸਰ ਤੇ ਉਸ ਦੇ ਪੁਤ ਦੀ ਹੱਤਿਆ, ਨਵਾਬ ਕਪੂਰ ਸਿੰਘ ਦੇ ਹੁਕਮ ਨਾਲ, ਬੁਢੇ ਦਲ ਦੇ ਸਿੰਘਾਂ ਕੀਤੀ ਹੈ। ਨਾਲ ਹੀ ਇਹ ਵੀ ਮਾਲੂਮ ਹੋਇਆ ਕਿ ਕਪੂਰ ਸਿੰਘ ਨੇ ਆਪਣੇ ਜੱਥੇ ਦੇ ਕੁਝ ਸਿੰਘ, ਬਦਲੇ ਹੋਏ ਭੇਸ ਵਿਚ ਮੇਰੀ ਅਣਖ ਮੁਕਾਣ ਲਈ ਵੀ ਨੀਯਤ ਕੀਤੇ ਹੋਏ ਹਨ ਜੋ ਦਿਨ ਰਾਤੀ ਮੇਰੀ ਭਾਲ ਵਿਚ ਫਿਰ ਰਹੇ ਹਨ।

ਇਹ ਸਭ ਕੁਝ ਸੁਣ ਕੇ ਪਹਿਲਾਂ ਤਾਂ ਉਹ ਬੜਾ ਘਬਰਾਇਆ ਅਤੇ ਦਿਨ ਰਾਤ ਕਿਲ੍ਹੇ ਦੇ ਅੰਦਰ, ਕਰੜੇ ਪਹਿਰੇ ਵਿਚ ਰਹਿੰਦਾ ਰਿਹਾ। ਇਸ ਤਰ੍ਹਾਂ ਇਸ ਦਾ ਹਕੂਮਤ ਦੇ ਕੰਮ ਤੋਂ ਚੋਖਾ ਸਮਾਂ ਗੈਰ ਹਾਜ਼ਰੀ ਦੇ ਕਾਰਨ, ਰਾਜ ਦੇ ਕੰਮਕਾਰ ਵਿਚ ਅਫੜਾ ਦਫੜੀ ਪਸਰ ਗਈ। ਤਦ ਖਾਨ ਬਹਾਦਰ ਕੁਝ ਹੀਆ ਕਰਕੇ ਬੜੇ ਕਰੜੇ ਪਹਿਰੇ ਵਿਚ ਬਾਹਰ ਆਇਆ। ਇਥੇ ਉਸ ਨੇ ਸਭ ਤੋਂ ਪਹਿਲਾਂ

*ਪੰਥ ਪ੍ਰਕਾਸ਼

ਕੰਮ ਇਹ ਕੀਤਾ ਕਿ ਫ਼ੌਜ ਦੇ ਮੁਖੀਆਂ ਦਾ ਇਕ ਇਕੱਠ ਬੁਲਾਇਆ ਅਤੇ ਉਨ੍ਹਾਂ ਨੂੰ ਨਵਾਬ ਕਪੂਰ ਸਿੰਘ ਦੇ ਬੁਢੇ ਦਲ ਦੇ ਹੱਲਿਆਂ ਦਾ ਹਾਲ ਖੋਲ੍ਹ ਕੇ ਦੱਸਿਆ। ਲੰਮੀ ਵਿਚਾਰ ਦੇ ਉਪਰੰਤ ਇਹ ਫੈਸਲਾ ਹੋਇਆ ਕਿ ਬੜੀ ਤਕੜੀ ਫ਼ੌਜ, ਸਮੱਦ ਖਾਨ ਦੀ ਸਰਦਾਰੀ ਵਿਚ ਨਵਾਬ ਕਪੂਰ ਸਿੰਘ ਦੀ ਭਾਲ ਵਿਚ ਤੋਰੀ ਜਾਏ।

## ਸ਼ਾਹੀ ਫ਼ੌਜ ਨਾਲ ਟੱਕਰਾਂ

ਕੁਝ ਦਿਨਾਂ ਦੀ ਭਾਲ ਦੇ ਬਾਅਦ ਮਾਣਕ ਦੇ ਮੁਕਾਮ ਪਰ ਲਾਹੌਰੀ ਫੌਜ ਦਾ ਬੁਢੇ ਦਲ ਨਾਲ ਟਾਕਰਾ ਹੋ ਗਿਆ। ਦੋਵਾਂ ਧਿਰਾਂ ਦੇ ਸੂਰਮਿਆਂ ਆਪਣੀ ਬੀਰਤਾ ਦੇ ਭਾਰੀ ਕਮਾਲ ਦਸੇ।

## ਨਵਾਬ ਕਪੂਰ ਸਿੰਘ ਦੀ ਯੁੱਧ-ਨੀਤੀ

ਅਸੀਂ ਉਪਰ ਲਿਖ ਆਏ ਹਾਂ ਕਿ ਵੈਰੀ ਦੀ ਫ਼ੌਜ ਦੀ ਗਿਣਤੀ ਬਹੁਤੀ ਵਧੇਰੀ ਸੀ, ਦੂਜਾ ਉਨ੍ਹਾਂ ਪਾਸ ਸਾਮਾਨ ਜੰਗ ਵੀ ਬਹੁਤਾ ਸੀ। ਪਹਿਲਾਂ ਪਹਿਲ ਤਾਂ ਖਾਲਸਾ ਦਲ ਦੇ ਸੂਰਮਿਆਂ ਨੇ ਸ਼ਾਹੀ ਫ਼ੌਜ ਦੇ ਛੱਕੇ ਛੁਡਾ ਦਿਤੇ ਪਰ ਲੜਾਈ ਦੇ ਲਮਕ ਜਾਣ ਦੇ ਕਾਰਨ ਖਾਲਸੇ ਦਾ ਦਾਰੂ ਸਿੱਕਾ ਮੁਕਣ ਲੱਗਾ ਤਾਂ ਇਸ ਸਮੇਂ ਨਵਾਬ ਕਪੂਰ ਸਿੰਘ ਨੇ ਯੁਧ-ਨੀਤੀ ਦਾ ਇਕ ਉੱਚਾ ਕਮਾਲ ਦੱਸਿਆ। ਇਸ ਗੱਲ ਦਾ ਖੁਫ਼ੀਆ ਪਤਾ ਲਗ ਗਿਆ ਸੀ ਕਿ ਸੈਦੇ ਖਾਨ ਸਿਆਲ "ਗੜ੍ਹੀ ਸੈਦ ਖਾਨ" ਵਾਲੇ ਨੇ ਬਹੁਤ ਸਾਰਾ ਦਾਰੂ ਸਿੱਕਾ ਸਿੰਘਾਂ ਦੇ ਵਿਰੁੱਧ ਵਰਤਣ ਲਈ ਇਕੱਤ੍ਰ ਕਰ ਰਖਿਆ ਹੈ ਜੋ ਉਸ ਨੇ ਛੇਤੀ ਹੀ ਸ਼ਾਹੀ ਸੈਨਾ ਨਾਲ ਮਿਲ ਕੇ, ਸਿੰਘਾਂ ਦੀਆਂ ਛਾਤੀਆਂ ਵਿੰਨ੍ਹਣ ਲਈ ਵਰਤਣਾ ਹੈ। ਇਸ ਦੀ

ਪ੍ਰਾਪਤੀ ਨਾਲ ਦੂਹਰਾ ਲਾਭ ਸੀ, ਇਕ ਤਾਂ ਆਪਣੇ ਵਿਰੁੱਧ ਇਸਦੀ ਵਰਤੋਂ ਨੂੰ ਰੋਕ ਕੇ ਆਪਣੀ ਰਖਿਆ ਕਰਨੀ, ਦੂਜਾ ਉਹ ਸਮਾਨ ਉਹਦੇ ਉਲਟ ਵਰਤਣਾ। ਜੋ ਖਾਲਸੇ ਦੀ ਸਫ਼ਲਤਾ ਲਈ ਅਤਯੰਤ ਲਾਭਦਾਇਕ ਸਿੱਧ ਹੋਇਆ। ਇਸ ਨੀਤੀ ਨੂੰ ਇੰਝ ਵਰਤੋਂ ਵਿਚ ਲਿਆਂਦਾ ਗਿਆ ਕਿ ਇਸ ਸਮੇਂ ਇਕ ਪਾਸੇ ਤਾਂ ਆਪ ਵੈਰੀ ਦੀ ਫ਼ੌਜ ਨਾਲ ਸਨਮੁਖ ਲੜ ਕੇ ਉਸ ਨੂੰ ਜੰਗ ਵਿਚ ਉਲਝਾਈ ਰਖਿਆ ਦੂਜੇ ਬੰਨੇ ਕੁਝ ਕੁ ਨਿੱਡਰ ਸਿੰਘਾਂ ਨੂੰ ਤੁਰਕਾਨੀ ਭੇਸ ਪਹਿਨਾ ਕੇ ਸੈਦੇ ਖਾਨ ਸਿਆਲ ਦੀ ਗੜ੍ਹੀ ਵਲ ਤੋਰ ਦਿੱਤਾ ਜਿਨ੍ਹਾਂ ਨੇ ਜਾ ਕੇ ਉਸ ਨੂੰ ਆਖਿਆ ਕਿ ਸ਼ਾਹੀ ਫ਼ੌਜ ਨੇ ਸਿੰਘਾਂ ਨੂੰ ਘੇਰੇ ਵਿਚ ਲਿਆ ਹੋਇਆ ਹੈ। ਹੁਣ ਆਪ ਸਣੇ ਆਪਣੀ ਸੈਨਾ ਦੇ ਉਥੇ ਪਹੁੰਚ ਕੇ ਸਰਕਾਰੀ ਫ਼ੌਜ ਦੀ ਸਹਾਇਤਾ ਕਰੋ ਜਿਸ ਦੀ ਇਸ ਸਮੇਂ ਡਾਢੀ ਲੋੜ ਹੈ। ਆਪ ਨੂੰ ਸਮੱਦ ਖ਼ਾਨ ਨੇ ਛੇਤੀ ਤੋਂ ਛੇਤੀ ਪਹੁੰਚਣ ਦਾ ਹੁਕਮ ਦਿੱਤਾ ਹੈ।

ਇਸ ਹੁਕਮ ਦੇ ਪਹੁੰਚਦੇ ਹੀ ਸੈਦੇ ਖਾਨ ਨੇ ਝਟਾ-ਪਟ ਆਪਣੀ ਸਾਰੀ ਸੈਨਾ ਨਾਲ ਕੂਚ ਕਰ ਦਿੱਤਾ ਤੇ ਗੜ੍ਹੀ ਦੀ ਰਖਿਆ ਲਈ ਸਾਧਾਰਨ ਪਹਿਰੇਦਾਰ ਪਿਛੇ ਛੱਡ ਗਿਆ। ਇਸ ਸਮੇਂ ਨੂੰ ਬਹੁਮੁੱਲਾ ਜਾਣ ਕੇ ਜਿਹੜੇ ਸਿੰਘ ਸਵਾਰ ਨਾਲ ਦੀਆਂ ਝਾੜੀਆਂ ਵਿਚ ਲੁਕੇ ਹੋਏ ਸਨ, ਝਟ ਗੜ੍ਹੀ ਪਰ ਜਾ ਪਏ ਤੇ ਪਹਿਰੇਦਾਰਾਂ ਨੂੰ ਕਾਬੂ ਕਰਕੇ ਬਹੁਤ ਭਾਰੀ ਜ਼ਖ਼ੀਰਾ ਗੋਲੀ ਬਰੂਦ ਦਾ, ਉਸੇ ਗੜ੍ਹੀ ਦੇ ਸੌ ਊਠਾਂ ਪਰ ਲੱਦ ਕੇ ਨਵਾਬ ਕਪੂਰ ਸਿੰਘ ਦੀ ਹਜ਼ੂਰੀ ਵਿਚ ਆ ਹਾਜ਼ਰ ਕੀਤਾ ਜੋ ਅਤਿ ਲੋੜੀਂਦੇ ਸਮੇਂ ਖਾਲਸੇ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰ ਗਿਆ।

ਇਸ ਗੋਲੀ ਬਰੂਦ ਦੇ ਪਹੁੰਚ ਜਾਣ ਦੇ ਨਾਲ ਖਾਲਸਾ ਸੱਜਰ-ਸਾਹ ਹੋ ਕੇ ਵੈਰੀਆਂ ਪਰ ਜਾ ਪਿਆ ਅਤੇ ਅਣਗਿਣਤਾਂ ਨੂੰ ਪਰਲੋਕ ਤੋਰਿਆ ਜਿਨ੍ਹਾਂ ਵਿਚ ਇਸ ਫੋਜ ਦਾ ਫੌਜਦਾਰ ਵੀ ਸੀ। ਇਸ ਘਟਨਾ ਦਾ ਵੇਰਵਾ ਇਤਿਹਾਸ ਵਿਚ ਇਸ ਪ੍ਰਕਾਰ ਲਿਖਿਆ ਹੈ:—

ਦਾਰੂ ਸਿੱਕਾ ਖਰਚਾ ਔਰੈਂ।
ਰਹਿਓਨ ਸਿੰਘਨ ਢਿਗ ਜਬ ਗੌਰੈ।
ਤਬ ਕਪੂਰ ਸਿੰਘ ਬਉਂਤ ਬਨਾਈ।
ਸਨਮੁਖ ਸਤਰੂ ਰਖੀ ਲੜਾਈ।
ਸਿੰਘ ਜਵਾਨ ਚੁਨ ਬਲੀ ਬਧੇਰੇ।
ਫਨਵਾ ਤੁਰਕੀ ਵੇਸ ਅਛੇਰੇ।
ਸੈਦੇ ਖਾਨ ਸਿਆਲ ਕੇ ਗੜਪਰ।
ਭੇਜ ਸੋਧ ਅਰਦਾਸਾ ਬੜਕਰ।
ਦੋ ਸਵਾਰਨ ਅਗੇ ਜਾਏ।
ਕਰ ਸਲਾਮ ਤਿਹ ਕਹਯੋ ਸੁਨਾਏ।
ਗਸ਼ਤੀ ਫੌਜ ਸਿੰਘਨ ਕੇ ਪਾਛੇ।
ਆਈ ਤੁਮੈਂ ਬੁਲਾਯੋ ਆਛੇ।
ਇਹ ਸੁਣ ਸੋ ਲੈ ਕੇ ਨਿਜ ਸੈਨਾ।
ਚੜ ਕਰ ਗਯੋ ਉਤੇ ਤਜ ਐਨਾ।
ਪਾਛੇ ਸਿੰਘ ਹਜ਼ਾਰਕ ਚਾਰੈਂ।
ਥਾਂ ਲੁਕ ਰਹਿਓ ਜੁ ਨਦੀ ਕਨਾਰੇ।
ਧਾਇ ਧਸਯੋ ਕਿਸ ਕੇ ਅੜ ਮੈਹੈਂ।

ਕਤਲ ਕਰੇ ਰਖਵਾਰੇ ਤੈਹੈਂ।
ਪਕੜਿਓ ਊਂਠ ਸੌਕ ਤਿਸ ਕੇਰਾ।
ਦਾਰੂ ਸਿੱਕਾ ਲਦਿਉ ਬਧੇਰਾ।
ਲਯੋ ਖਜ਼ਾਨਾ ਆਪ ਉਠਾਏ।
ਸਾਂ ਦਲ ਵਾਰੈ ਓਰ ਚਲਾਏ।*

—

*ਗਿਆਨ ਸਿੰਘ, ਪੰਥ ਪ੍ਰਕਾਸ਼, ਸਫਾ ੬੩੦।

# ਨਵਾਬ ਕਪੂਰ ਸਿੰਘ ਦਾ ਸਮੱਦ ਖ਼ਾਨ ਤੋਂ ਬਦਲਾ ਲੈਣਾ

ਭਾਈ ਮਨੀ ਸਿੰਘ ਨੂੰ ਖੇਦ ਦੇ ਕੇ ਸ਼ਹੀਦ ਕਰਨ ਵਾਲੇ ਹੋਰ ਤਾਂ ਲਗ ਪਗ ਸਾਰੇ ਮੁਕਾ ਦਿੱਤੇ ਗਏ ਸਨ ਪਰ ਇਸ ਭਾਰੀ ਅੱਤਿਆਚਾਰ ਦੇ ਦੋ ਅਪਰਾਧੀਆਂ ਨੂੰ ਅਜੇ ਸਜ਼ਾ ਦੇਣੀ ਬਾਕੀ ਸੀ। ਇਨ੍ਹਾਂ ਵਿਚੋਂ ਇਕ ਸਮੱਦ ਖ਼ਾਨ ਸੀ* ਅਤੇ ਦੂਜਾ ਖ਼ਾਨ ਬਹਾਦਰ

---

*ਪੰਜਾਬ ਦੇ ਇਤਿਹਾਸ ਵਿਚ ਸਮੱਦ ਖ਼ਾਨ ਚਾਰ ਹਨ, ਜਿਨ੍ਹਾਂ ਦੇ ਨਾਂ ਵਿਚ ਵਖੇਜ ਕਰਨ ਵਿਚ ਕਈ ਲੇਖਕਾਂ ਤੋਂ ਭੁਲਾਂ ਹੋਈਆਂ ਹਨ। ਅਬਦੁਲ-ਸਮੱਦ ਖਾਨ ਇਨ੍ਹਾਂ ਵਿਚੋਂ ਬਹੁਤਾ ਪ੍ਰਸਿਧ ਹੈ ਜੋ ਜ਼ਕਰੀਆਂ ਖਾਨ ਦਾ ਪਿਤਾ ਅਬਦੁਲ ਸਮੱਦ ਖਾਨ ਦਲੇਰ ਜੰਗ ਸੀ, ਜਿਸ ਨੇ ਬੰਦਾ ਸਿੰਘ ਬਹਾਦਰ ਨੂੰ ਫੜਨ ਵਿਚ ਪ੍ਰਸਿਧਤਾ ਪ੍ਰਾਪਤ ਕੀਤੀ ਸੀ। ਪਹਿਲਾਂ ਇਹ ੨੭ ਮੁਹੱਰਮ ੧੧੨੫ (੨੨ ਫਰਵਰੀ ੧੭੧੩ ਈ:) ਫ਼ਰੱਖਸੀਰ ਵੱਲੋਂ ਲਾਹੌਰ ਦਾ ਗਵਰਨਰ ਨੀਯਤ ਹੋਇਆ ਅਤੇ ਦਲੇਰ ਜੰਗ ਦਾ ਖਿਤਾਬ ਪ੍ਰਾਪਤ ਕੀਤਾ। ਇਹ ਸੰਨ ੧੭੨੬ ਤਕ ਲਾਹੌਰ ਦਾ ਗਵਰਨਰ ਰਿਹਾ। ਇਹ ਤਹਿਰਾਨ (ਈਰਾਨ) ਦੇ ਖਵਾਜਾ ਐਗਰ ਸ਼ਾਹ ਦੀ ਸੰਤਾਨ ਵਿਚੋਂ ਸੀ। ਰਿਸ਼ਤੇ ਵਲੋਂ ਵਜ਼ੀਰ ਕਮਰੋ ਦੀਨ ਖਾਨ ਦਾ ਭਾਈ ਤੇ ਇਤਮਾਦੁਲ ਦੌਲਾ ਮੁਹੰਮਦ ਅਮੀਨ ਖਾਨ ਦਾ ਸਾਂਢੂ ਸੀ। ਇਹ ਔਰੰਗਜ਼ੇਬ ਦੀ ਬਾਦਸ਼ਾਹੀ ਸਮੇਂ ਹਿੰਦ ਵਿਚ ਆਇਆ ਸੀ। ਪਹਿਲਾਂ ੪੦੦) ਰੁਪਏ ਦੀ ਅਸਾਮੀ ਪਰ ਨੌਕਰ ਹੋਇਆ। ਬਹਾਦਰ ਸ਼ਾਹ ਦੇ ਰਾਜ ਸਮੇਂ ਇਸ ਨੂੰ ੭੦੦) ਰੁਪਏ ਪਰ ਤਰੱਕੀ ਮਿਲੀ। ਬਹਾਦਰ ਸ਼ਾਹ ਦੇ ਪੁਤਰਾਂ ਦੀ, ਤਖ਼ਤ ਲਈ ਖਿੱਚੋਤਾਣ ਸਮੇਂ ਇਸ ਨੇ ਜ਼ੁਲਫ਼ਕਾਰ ਖ਼ਾਨ ਦਾ ਪੱਖ ਲਿਆ ਅਤੇ ਸ਼ਾਹਜ਼ਾਦਾ ਜਹਾਨ ਨੂੰ ਆਪਣੇ ਹੱਥ ਨਾਲ ਕਤਲ ਕਰਕੇ ਵੱਡੀ ਪ੍ਰਸਿਧਤਾ ਪਾਈ। ਫਿਰ ਜਹਾਨਦਾਰ ਸ਼ਾਹ ਅਤੇ ਫਰੁੱਖਸੀਅਰ ਦੇ ਵਿਚਾਲੇ ਸੰਗਰਾਮਾਂ ਵਿਚ ਇਸ ਦੀ ਸੇਵਾ ਫ਼ਰੱਖਸੀਅਰ ਦੀ ਤਖਤ-ਨਸ਼ੀਨੀ ਲਈ ਬਹੁਮੁਲੀ ਸਮਝੀ ਗਈ ਅਤੇ ਇਹ ਪੰਜ ਹਜ਼ਾਰੀ ਤੇ ਦਲੇਰ ਜੰਗ ਦਾ ਪਦ ਪਰਾਪਤ ਕਰਕੇ ਲਾਹੌਰ ਦਾ ਗਵਰਨਰ ਮੁਕੱਰਰ ਹੋਇਆ। ਫਿਰ

(ਬਾਕੀ ਦੇਖੋ ਫੁਟਨੋਟ ਸਫ਼ਾ ੧੦੪)

ਜ਼ਕਰੀਆ ਖ਼ਾਨ। ਨਵਾਬ ਚਾਹੁੰਦਾ ਸੀ ਕਿ ਪਹਿਲਾਂ ਸਮੱਦ ਖ਼ਾਨ ਦੀ ਅਲਖ ਮੁਕਾਈ ਜਾਏ।

## ਨਵਾਬ ਕਪੂਰ ਸਿੰਘ ਦੀ ਯੁੱਧ-ਨੀਤੀ ਦਾ ਦੂਜਾ ਕਮਾਲ

ਇਸ ਵਿਚਾਰ ਅਨੁਸਾਰ ਸਿੰਘਾਂ ਕਈ ਵਾਰ ਜ਼ਕਰੀਆ ਖਾਨ ਨੂੰ ਨਰਕ ਪਹੁੰਚਾਣ ਦਾ ਯਤਨ ਕੀਤਾ ਪਰ ਇਹ ਚੰਗੇ ਭਾਗਾਂ ਨਾਲ ਬਚਦਾ ਰਿਹਾ।

ਇਸ ਭਾਵ ਨੂੰ ਤਾਂ ਕਈ ਵੇਰ ਪਹਿਲਾਂ ਵੀ ਪਰਗਟ ਕੀਤਾ

---

(ਸਫ਼ਾ ੧੦੩ ਫੁਟਨੋਟ ਦੀ ਬਾਕੀ)

ਸੰਨ ੧੭੨੬–੧੭੩੭ ਤਕ ਮੁਲਤਾਨ ਦਾ ਗਵਰਨਰ ਰਿਹਾ ਅਤੇ ਇਸੇ ਸਾਲ ਦੇ ਛੇਕੜ ਲਾਹੌਰ ਪਹੁਚ ਕੇ ਮਰ ਗਿਆ।

ਦੂਜਾ ਅਬਦੁੱਲ ਸਮੱਦ ਖਾਨ, ਮੁਹੰਮਦ ਜ਼ਈ ਹਸਤ ਨਗਰੀ ਚਾਰਸਦੇ ਦਾ ਨਿਵਾਸੀ ਸੀ, ਜਿਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਸਰਹੱਦ ਦਾ ਗਵਰਨਰ ਨੀਯਤ ਕੀਤਾਂ ਸੀ, ਜਿਸ ਨੂੰ ਸਿੰਘਾਂ ਹਾਰ ਦੇ ਕੇ ਕੈਦ ਕਰ ਲਿਆ ਸੀ। ਤੀਜਾ ਅਬਦੁਲ ਸਮੱਦ ਖਟਕ ਸੀ ਅਤੇ ਚੌਥਾ ਅਬਦੁੱਲ ਸਮੱਦਖ਼ਾਨ; ਪ੍ਰਸਿੱਧ ਸਮੱਦ ਖਾਨ ਯੂਸਫ਼ਜ਼ਈ ਸੀ, ਜਿਸ ਨੇ ਭਾਈ ਮਨੀ ਸਿੰਘ ਨੂੰ ਕਸ਼ਟ ਦੇਣ ਵਿਚ ਵੱਡੀ ਪੱਥਰ-ਦਿਲੀ ਤੋਂ ਕੰਮ ਲਿਆ ਸੀ। ਇਸ ਤੋਂ ਛੁਟ ਜਦ ਜ਼ਕਰੀਆ ਖ਼ਾਨ ਨੇ ਕਾਜ਼ੀ ਅਬਦੁੱਲ ਰਾਜ਼ਕ, ਮੁਫਤੀ ਅਬਦੁਲ ਹਨਾਨ ਦੇ ਕਤਲ ਦਾ ਹਾਲ ਸੁਣਿਆ ਤਾਂ ਜ਼ਕਰੀਆ ਖਾਨ ਨੇ ਆਪਣੇ ਫੌਜੀ ਆਗੂਆਂ ਦਾ ਇਕੱਠ ਕੀਤਾ ਤੇ ਖਾਲਸਾ ਦਲ ਦੀ ਤਬਾਹੀ ਲਈ ਇਨ੍ਹਾਂ ਵਿਚੋਂ ਕਈਆਂ ਨੂੰ ਕਿਹਾ ਪਰ ਵਧੇਰੇ ਆਗੂ ਟਾਲ-ਮਟੋਲ ਕਰਦੇ ਰਹੇ ਕੇਵਲ ਸਮਦ ਖਾਨ ਯੂਸਫਜ਼ਈ ਨੇ ਬੜੇ ਘੁਮੰਡ ਨਾਲ ਇਹ ਜ਼ਿਮੇਂਵਾਰੀ ਆਪਣੇ ਸਿਰ ਲਈ ਅਤੇ ਇਸੇ ਅਬਦੁਲ-ਸਮੱਦ ਨੂੰ ਗਸ਼ਤੀ ਫੌਜ ਦ ਕੇ ਬੁਢੇ ਦਲ ਨੂੰ ਮੁਕਾਣ ਲਈ ਨੀਯਤ ਕੀਤਾ ਸੀ; ਜਿਸ ਨੂੰ ਨਵਾਬ ਕਪੂਰ ਸਿੰਘ ਦੇ ਹੱਥੋਂ ਆਪਣੀ ਕਰਨੀ ਦਾ ਫਲ ਮਿਲਿਆ ਸੀ।

ਗਿਆ ਹੈ ਕਿ ਖਾਲਸੇ ਦੀ ਖ਼ਬਰ-ਰਸਾਨੀ ਦਾ ਕਮਾਲ ਉਸ ਭਿਆਨਕ ਸਮੇਂ ਉਚ ਸਿਖਰ ਪਰ ਪੁੱਜਾ ਹੋਇਆ ਸੀ।

ਇਨ੍ਹਾਂ ਦਿਨਾਂ ਵਿਚ ਹੀ ਸੂਹੀਆਂ ਨਵਾਬ ਕਪੂਰ ਸਿੰਘ ਨੂੰ ਆ ਦੱਸਿਆ ਕਿ ਸਮੱਦ ਖ਼ਾਨ ਬੀਮਾਰੀ ਦੇ ਬਹਾਨੇ ਆਪ ਤੇ ਸਿੰਘਾਂ ਦੇ ਟਾਕਰੇ ਲਈ ਨਹੀਂ ਆਂਵਦਾ। ਆਪਣੇ ਛੋਟੇ ਅਹੁਦੇਦਾਰਾਂ ਨੂੰ ਅੱਗੇ ਝੋਕਦਾ ਹੈ ਅਤੇ ਆਪ ਪਾਲਕੀ ਵਿਚ ਜੰਗੀ ਫੌਜ ਤੋਂ ਤਿੰਨ ਚਾਰ ਕੋਹ ਪਿੱਛੇ ਰਹਿੰਦਾ ਹੈ।

ਇਸ ਸਮੇਂ ਨਵਾਬ ਕਪੂਰ ਸਿੰਘ ਨੇ ਇਕ ਅਸਚਰਜ ਜੰਗੀ ਹੁਨਰ ਤੋਂ ਕੰਮ ਲਿਆ। ਤਿੰਨ ਹਜ਼ਾਰ ਖਾਲਸਾ ਦਲ ਦੇ ਜੁਵਾਨਾਂ ਨੂੰ ਦੋਹਾਂ ਭਾਗਾਂ ਵਿਚ ਵੰਡ ਦਿੱਤਾ। ਢਾਈ ਹਜ਼ਾਰ ਦੇ ਲਗ ਪਗ ਖਾਲਸੇ ਨੇ ਵੈਰੀ ਦੀ ਫੌਜ ਪਰ ਹੱਲਾ ਬੋਲ ਦਿੱਤਾ ਅਤੇ ਬਾਕੀ ਸੈਨਕ ਆਪਣੇ ਨਾਲ ਰਾਖਵੇਂ ਰਖੇ। ਵਿਚਾਰ ਪਹਿਲਾਂ ਇਉਂ ਕੀਤੀ ਹੋਈ ਸੀ ਕਿ ਜਦ ਵੈਰੀ ਨਾਲ ਜੰਗ ਅਰੰਭ ਹੋ ਜਾਏ ਤਾਂ ਖਾਲਸੇ ਦਾ ਵੱਡਾ ਭਾਗ ਵੈਰੀਆਂ ਤੋਂ ਭਜ ਜਾਏ ਇਉਂ ਸ਼ਤਰੂ ਦੀ ਸੈਨਾ ਨੂੰ ਆਪਣੇ ਪਿਛੇ ਪਿਛੇ ਖਿੱਚ ਕੇ ਦੂਰੀ ਤੇ ਲੈ ਜਾਏ ਤਾਂ ਜੋ ਨਵਾਬ ਦਾ ਜੱਥਾ ਸਮੱਦ ਖਾਨ ਪਰ ਜਾ ਪਏ ਅਤੇ ਉਸ ਨੂੰ ਜੀਂਵਦਾ ਫੜ ਲਿਆ ਜਾਵੇ। ਸੋ ਇਸੇ ਤਰ੍ਹਾਂ ਕੀਤਾ ਗਿਆ।

ਖਾਲਸਾ ਤੁਰਕਾਂ ਦੇ ਅਗੇ ਭਜ ਨਿਕਲਿਆ ਤਾਂ ਵੈਰੀਆਂ ਜਾਤਾ ਖਾਲਸਾ ਭਾਂਜ ਖਾ ਗਿਆ ਹੈ। ਇਸ ਭਰਮ ਵਿਚ ਉਹ ਖਾਲਸੇ ਦਾ ਪਿੱਛਾ ਕਰਦੇ ਹੋਏ ਦੂਰ ਨਿਕਲ ਗਏ। ਇਸ ਸਮੇਂ ਨੂੰ ਬਹੁਮੁੱਲਾ ਜਾਣ ਕੇ ਨਵਾਬ ਕਪੂਰ ਸਿੰਘ ਕੜਕ ਕੇ ਉਸ ਪਰ ਜਾ ਪਿਆ ਅਤੇ ਪੱਥਰ ਦਿਲ ਸਮੱਦ ਖਾਨ ਨੂੰ ਫੜ ਲਿਆ। ਹੁਣ ਇਸ ਦੇ ਪੈਰਾਂ

ਵਿਚ ਰੱਸੇ ਪਾ ਕੇ ਚਾਰ ਘੋੜਿਆਂ ਦੇ ਮਗਰ ਬੰਨ੍ਹ ਦਿੱਤਾ ਤੇ ਘੋੜਿਆਂ ਨੂੰ ਚਾਬਕਾਂ ਲਾਈਆਂ ਗਈਆਂ। ਇਉਂ ਇਸ ਅਪਰਾਧੀ ਦੇ ਸਰੀਰ ਨੂੰ ਘਸੀਟਣ ਦੇ ਕਾਰਨ ਇਸ ਦੇ ਕਈ ਅੰਗ ਵੱਖ ਵੱਖ ਹੋ ਗਏ। ਇਉਂ ਇਸ ਦੇ ਗੁਨਾਹਾਂ ਦੀ ਸਜ਼ਾ ਉਸ ਨੂੰ ਹੱਥੋ ਹੱਥ ਭੁਗਤਾਈ ਗਈ।

ਇਹ ਸੀ ਦੂਜੀ ਸਫ਼ਲ ਯੁੱਧ-ਨੀਤੀ ਦਾ ਨਮੂਨਾ ਜੋ ਨਵਾਬ ਕਪੂਰ ਸਿੰਘ ਨੇ ਵਰਤਿਆ। ਇਸ ਘਟਨਾ ਨੂੰ ਇਤਿਹਾਸ ਵਿਚ ਇਸ ਪ੍ਰਕਾਰ ਲਿਖਿਆ ਹੈ:

—ਚੌਪਈ—

ਇਕ ਦਿਨ ਦਿਲ ਨਵਾਬ* ਕੇ ਆਈ।<br>
ਮਾਰੇਂ ਖਾਨ ਸਮੰਦੇ ਤਾਈਂ।<br>
ਸੋ ਇਨ ਚਾਰ ਕੋਸ ਨਿਜ ਡੇਰਾ।<br>
ਰਖਤ ਫੌਜ ਕੇ ਪੀਛੇ ਹੇਰਾ।<br>
ਅੰਮ੍ਰਿਤ ਵੇਲੇ ਤੀਨ ਹਜ਼ਾਰਕ।<br>
ਲੀਨੋ ਸਿੰਘ ਨਵਾਬ ਅਰਿ ਗਾਰਕ।<br>
ਸਤੁਦ੍ਰ ਕੋਸ ਕਨਾਰੇ ਝਨਮੈਂ।<br>
ਜਾ ਬੈਠਿਓ ਛਪ ਕੇ ਰਿਸ ਮਨਮੈਂ।<br>
ਸਿੰਘ ਔਰ ਸਭ ਲੜ ਕਰ ਭਾਗੇ।<br>
ਤੁਰਕ ਤਿਨੋ ਕੇ ਪੀਛੇ ਲਾਗੇ।<br>
ਖਾਂ ਸਮੁੰਦਾ ਸੈਨਾ ਕੇ ਪਾਛੇ।<br>
ਆਯੋ ਦਾਵ ਹੇਠ ਜਬ ਆਛੇ।

*ਨਵਾਬ ਕਪੂਰ ਸਿੰਘ ਤੋਂ ਭਾਵ ਹੈ।

ਸਿੰਘ ਕਪੂਰ ਸਿੰਘਨ ਕੋ ਲੈਕੇ।
ਤਿਸ ਪਰ ਪਰਿਓ ਬਿਜ ਸਮ ਧੈਕੇ।
ਮਨੀ ਸਿੰਘ ਕੇ ਹੁਤੇ ਭਤੀਜੇ।
ਮਿਲੇ ਸਮੁੰਦ ਖਾਂ ਕੋ ਹੋ ਜੀਜੇ।
ਅਨਕ ਸਬੰਧੀ ਸਾਥੀ ਘਾ ਕੇ।
ਫਿਰ ਸਮੁੰਦ ਖਾਂ ਤਹੀ ਗਹਾ ਹੈ।
ਰੱਸੇ ਪੈਰਾਂ ਵੀਚ ਪੁਵਾਇ।
ਚਾਰ ਸਵਾਰਨ ਕੇ ਪਕਰਾਇ।
ਮਾਰਿਓ ਸੋ ਘਸੀਟ ਤਰਸਾਹੇ।
ਬਦਲਾ ਲਯੋ ਮਨੀ ਸਿੰਘ ਕਾ ਹੈ*।

## ਕਪੂਰ ਸਿੰਘ ਦੇ ਕਰਤਬਾਂ ਦਾ ਇਕ ਹੋਰ ਨਮੂਨਾ

ਭਾਈ ਮਨੀ ਸਿੰਘ ਜੀ ਦੇ ਹਤਿਆਰਿਆਂ ਅਤੇ ਖਾਲਸੇ ਦੇ ਵੈਰੀਆਂ ਵਿਚੋਂ ਭਾਵੇਂ ਇਸ ਵਕਤ ਤੀਕ ਕਈਆਂ ਨੂੰ ਚੁਣ ਚੁਣ ਕੇ ਉਨ੍ਹਾਂ ਦੇ ਬੀਜੇ ਹੋਏ ਦਾ ਫਲ ਉਨ੍ਹਾਂ ਨੂੰ ਚਖਾ ਦਿੱਤਾ ਗਿਆ ਸੀ ਪਰ ਅਜੇ ਇਸ ਸਾਕੇ ਦਾ ਮੁਖ ਅਪਰਾਧੀ ਪਿਛੇ ਰਹਿੰਦਾ ਸੀ ਅਤੇ ਇਹ ਸੀ ਖਾਨ ਬਹਾਦਰ ਜ਼ਕਰੀਆ ਖਾਨ ਜਿਸ ਨੇ ਵੈਰ ਭਾਵ ਨੂੰ ਮਨ ਵਿਚ ਰੱਖ ਕੇ ਭਾਈ ਮਨੀ ਸਿੰਘ ਦੇ ਫਸਾਣ ਲਈ ਇਹ ਸਾਰਾ ਜਾਲ ਖਲੇਰਿਆ ਸੀ। ਇਹ ਜਿਉਂ ਜਿਉਂ ਭਾਈ ਸਾਹਿਬ ਦੇ ਹਤਿਆਰਿਆਂ ਦੀਆਂ ਸਜ਼ਾਵਾਂ ਦਾ ਹਾਲ ਸੁਣਦਾ ਸੀ ਤਿਉਂ ਤਿਉਂ ਸਹਿਮਦਾ ਜਾਂਦਾ ਸੀ। ਇਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਜਿਨ੍ਹਾਂ

*ਗਿਆਨ ਸਿੰਘ ਪੰਥ ਪ੍ਰਕਾਸ਼; ਸਫ਼ਾ ੬੩੦-੩੧।

ਨੇ ਮੇਰੇ ਹੁਕਮ ਨਾਲ ਭਾਈ ਮਨੀ ਸਿੰਘ ਨੂੰ ਕਸ਼ਟ ਦਿਤੇ ਸਨ, ਜੋ ਉਨ੍ਹਾਂ ਦਾ ਇਹ ਕੁਝ ਹਾਲ ਖਾਲਸਿਆਂ ਦੇ ਹੱਥੋਂ ਹੋ ਰਿਹਾ ਹੈ ਤਾਂ ਪਤਾ ਨਹੀਂ ਮੇਰੇ ਨਾਲ ਉਨ੍ਹਾਂ ਦਾ ਕੀ ਵਰਤਾਰਾ ਹੋਵੇਗਾ ਇਸ ਤਰ੍ਹਾਂ ਖਾਨ ਬਹਾਦਰ ਨੇ ਕਿਲ੍ਹੇ ਤੋਂ ਬਾਹਰ ਨਿਕਲਣਾ ਬੰਦ ਕਰ ਦਿੱਤਾ। ਆਪਣੇ 'ਬੇਗਮਪੁਰੇ' ਵਾਲੇ ਮਹਿਲ ਵਿਚ ਰਹਿਣਾ ਤਿਆਗ ਕੇ ਸਣੇ ਬੇਗਮਾਂ ਦੇ ਕਿਲ੍ਹੇ ਦੇ ਅੰਦਰ ਜਾ ਰਿਹਾ। ਰਾਜ ਦੇ ਸਰਕਾਰੀ ਕੰਮ, ਵਜ਼ੀਰਾਂ ਤੇ ਫ਼ੌਜੀ ਮੁਖੀਆਂ ਨਾਲ ਵਿਚਾਰਾਂ ਤੇ ਸਲਾਹਾਂ ਕਰਨ ਦੇ ਦਰਬਾਰ ਕਿਲ੍ਹੇ ਦੇ ਅੰਦਰ ਹੀ ਲੱਗਣ ਲੱਗ ਪਏ ਅਤੇ ਕਿਲੇ ਦੇ ਦਰਵਾਜ਼ੇ ਦੀ ਰਖਵਾਲੀ ਫ਼ੌਜ ਵਿਚ ਕਈ ਗੁਣਾਂ ਵਾਧਾ ਕਰ ਦਿੱਤਾ।

ਇਧਰ ਨਵਾਬ ਕਪੂਰ ਸਿੰਘ ਨੇ ਖ਼ਾਨ ਬਹਾਦਰ ਬਾਰੇ ਦਿਨ ਦਿਨ ਦੀ ਖ਼ਬਰ ਪਹੁੰਚਾਣ ਲਈ ਕਈ ਸਿਆਣੇ ਸੂਹੀਏ ਨੀਯਤ ਕੀਤੇ ਹੋਏ ਸਨ। ਉਨ੍ਹਾਂ ਇਕ ਦਿਨ ਇਹ ਸੂਹ ਆ ਦਿੱਤੀ ਕਿ ਆਵਣ ਵਾਲੇ ਜੁਮੇਂ ਦੀ ਨਮਾਜ਼ ਜ਼ਕਰੀਆ ਖ਼ਾਨ ਬਾਦਸ਼ਾਹੀ ਮਸੀਤ ਵਿਚ ਪੜ੍ਹੇਗਾ।

ਇਸ ਖ਼ਬਰ ਦੇ ਪਹੁੰਚਣ ਸਾਰ ਨਵਾਬ ਕਪੂਰ ਸਿੰਘ ਨੇ ਝਟਾ ਪਟ ਆਪਣੇ ਸੂਰਬੀਰ ਜੱਥੇ ਵਿਚੋਂ ਦੋ ਹਜ਼ਾਰ ਦੇ ਲਗ ਪਗ ਸਿੰਘਾਂ ਨੂੰ ਸਬਜ਼ ਰੰਗ ਦੇ ਬਸਤਰ ਪਹਿਨਾਣ ਦਾ ਪਰਬੰਧ ਕਰ ਲਿਆ ਅਤੇ ਇਸ ਤਰ੍ਹਾਂ ਹੈਦਰੀ ਝੰਡੇ ਦੇ ਨਮੂਨੇ ਪਰ ਇਕ ਝੰਡਾ ਵੀ ਤਿਆਰ ਹੋ ਗਿਆ, ਜਿਸ ਪਰ ਚੰਨ ਤਾਰੇ ਦਾ ਇਸਲਾਮੀ ਚਿੱਤਰ ਲੱਗਾ ਹੋਇਆ ਸੀ। ਇਸ ਸਾਰੇ ਜੱਥੇ ਦੇ ਸਿੰਘਾਂ ਦੇ ਦਾੜ੍ਹੇ ਤਾਂ ਪਹਿਲਾਂ ਤੋਂ ਹੀ ਖੁਲ੍ਹੇ ਸਨ। ਹੁਣ ਨਾਲ ਕੇਸ ਵੀ ਖੋਲ੍ਹ ਕੇ ਇਸਲਾਮੀ

ਮੁਜੇਦੀਨਾਂ ਵਾਂਗ ਪਿਛਾਂਹ ਖਿਲਾਰ ਲਏ। ਇਹ ਸਾਰੇ ਇਸ ਭੇਸ ਵਿਚ ਇਉਂ ਦਿਸਦੇ ਸਨ ਜਿਉਂ ਉੱਚ ਦੇ ਪੀਰਾਂ ਦੇ ਮੁਰੀਦ ਸਿੰਘਾਂ ਦੇ ਵਿਰੁੱਧ ਜਹਾਦੀ ਲੜਾਈ ਲੜਨ ਲਈ ਆਏ ਹਨ।

ਇਸ ਸਮੇਂ ਨਵਾਬ ਕਪੂਰ ਸਿੰਘ ਨੇ ਜਹਾਦੀ ਝੰਡੇ ਵਾਲੇ ਨੂੰ ਸੈਨਾਂ ਦੇ ਮੂਹਰੇ ਤੋਰਿਆ ਤੇ ਇਸ ਦੇ ਪਿੱਛੇ ਪਿੱਛੇ ਇਹ ਸਬਜ਼-ਪੋਸ਼ ਟੋਲਾ ਸਣੇ ਨਵਾਬ ਕਪੂਰ ਸਿੰਘ ਦੇ ਦਰਿਆ ਰਾਵੀ ਦੇ ਬੇਲੇ ਵਿਚੋਂ ਨਿਕਲਿਆ ਅਤੇ ਅੱਲਾ ਹੂ ਅਕਬਰ (ਅਕਾਲ ਪੁਰਖ ਵੱਡਾ ਹੈ) ਦੇ ਅਕਾਸ਼-ਤੋੜ ਨਾਹਰੇ ਲਗਾਂਦੇ ਹੋਏ ਬਾਦਸ਼ਾਹੀ ਮਸੀਤ ਵਲ ਆ ਗਏ। ਆਮ ਜਨਤਾ ਇਨ੍ਹਾਂ ਦੇ ਜੋਸ਼ ਤੇ ਬਾਣੇ ਨੂੰ ਵੇਖਕੇ ਇਹ ਸਮਝਦੇ ਸਨ ਕਿ ਇਹ ਗ਼ਾਜ਼ੀ ਹੁਣੇ ਹੀ ਸਿੰਘਾਂ ਤੇ ਫ਼ਤਹ ਪਾ ਕੇ ਇਨਾਮ ਤੇ ਜਗੀਰਾਂ ਪਰਾਪਤ ਕਰਨ ਲਈ ਇਥੇ ਆਏ ਹਨ।

ਠੀਕ ਜੁਮੇਂ ਦੀ ਨਿਮਾਜ਼ ਦੇ ਅਰੰਭ ਹੋਣ ਤੋਂ ਥੋੜ੍ਹਾ ਸਮਾਂ ਪਹਿਲਾਂ ਨਵਾਬ ਕਪੂਰ ਸਿੰਘ ਉਸ ਥਾਂ ਪਰ ਪਹੁੰਚ ਗਿਆ ਜੋ ਟਕਸਾਲੀ ਦਰਵਾਜ਼ੇ ਤੋਂ ਬਾਹਰਵਾਰ ਕਿਲ੍ਹੇ ਅਤੇ ਮਸੀਤ ਦੇ ਲਾਗੇ ਖੁਲ੍ਹਾ ਮੈਦਾਨ ਸੀ।

ਹੁਣ ਪਲ ਪਲ ਖ਼ਾਨ ਬਹਾਦਰ ਦੀ ਸਵਾਰੀ ਦੀ ਉਡੀਕ ਹੋਣ ਲੱਗੀ ਤੇ ਹਰ ਇਕ ਸਿੰਘ ਇਸ ਤਾੜ ਵਿਚ ਸੀ ਕਿ ਹੁਣੇ ਹੀ ਜ਼ਕਰੀਆ ਖਾਨ ਪੁੱਜੇਗਾ ਅਤੇ ਇਸ ਖਾਲਸੇ ਦੇ ਵੈਰੀ ਦੇ ਲਹੂ ਵਿਚ ਮੇਰੀ ਤਲਵਾਰ ਟੁੱਬੇ ਲਾਏਗੀ। ਇਸ ਤਰ੍ਹਾਂ ਉਡੀਕਾਂ ਵਿਚ ਨਿਮਾਜ਼ ਦਾ ਸਮਾਂ ਬੀਤ ਗਿਆ। ਨਿਮਾਜ਼ੀਆਂ ਸ਼ਾਹੀ ਮਸੀਤ ਵਿਚ ਨਿਮਾਜ਼ ਪੜ੍ਹ ਲਈ ਪਰ ਖਾਨ ਬਹਾਦਰ ਕਿਲ੍ਹੇ ਵਿਚੋਂ ਨਾ ਨਿਕਲਿਆ। ਨਿਮਾਜ਼ ਦੇ ਅਰੰਭ ਸਮੇਂ ਉਸ ਨੇ ਮਸੀਤ ਦੇ ਪੇਸ਼ ਇਮਾਮ ਨੂੰ ਸੁਨੇਹਾ

ਘਲਵਾ ਦਿੱਤਾ ਕਿ ਜ਼ਕਰੀਆ ਖਾਨ ਦੀ ਤਬੀਅਤ ਇਕਾ-ਇਕ ਖ਼ਰਾਬ ਹੋ ਗਈ ਸੀ, ਜਿਸ ਦੇ ਕਾਰਨ ਉਹ ਮਸੀਤ ਵਿਚ ਨਹੀਂ ਆਏ ।

ਪਰਤੀਤ ਹੁੰਦਾ ਹੈ ਕਿ ਖ਼ਾਨ ਬਹਾਦਰ ਨੂੰ ਕਿਸੇ ਤਰ੍ਹਾਂ ਖਤਰੇ ਦਾ ਸ਼ੰਕਾ ਉਪਜ ਪਿਆ ਸੀ, ਜਿਸ ਕਰਕੇ ਉਹ ਨਿਮਾਜ਼ ਪੜ੍ਹਨ ਲਈ ਕਿਲ੍ਹੇ ਤੋਂ ਬਾਹਰ ਨਾ ਨਿਕਲਿਆ । ਜਦ ਨਿਮਾਜ਼ ਪੜ੍ਹੀ ਗਈ ਤਾਂ ਇਹ ਬਨਾਵਟੀ ਗਾਜ਼ੀਆਂ ਦੇ ਆਗੂਆਂ ਇਹ ਵਿਚਾਰ ਕੇ ਕਿ ਜਦ ਹੁਣ ਲਾਹੌਰ ਆਏ ਹਾਂ ਤਾਂ ਕੁਝ ਨਾ ਕੁਝ ਖਾਲਸਈ ਚਮਤਕਾਰ ਇਥੇ ਦੱਸਿਆ ਜਾਏ । ਸੋ ਨਵਾਬ ਜੀ ਦੇ ਇਸ ਹੁਕਮ ਨੂੰ ਸੁਣਦੇ ਹੀ ਸਾਰੇ ਜਥੇ ਨੇ ਹੁਣ ਅੱਲਾ ਹੂ ਅਕਬਰ ਦੇ ਨਾਹਰਿਆਂ ਨੂੰ "ਸਤਿ ਸੀ ਅਕਾਲ" ਦੇ ਜੈਕਾਰਿਆਂ ਵਿਚ ਪਲਟ ਦਿੱਤਾ । ਇਹ ਸਾਰਾ ਜੱਥਾ ਟਕਸਾਲੀ ਦਰਵਾਜ਼ਿਓਂ ਸ਼ਹਿਰ ਵਿਚ ਵੜ ਕੇ ਭਾਟੀਉਂ ਬਾਹਰ ਨਿਕਲ ਗਿਆ । ਸ਼ਹਿਰ ਵਿਚੋਂ ਲੰਘਦਿਆਂ ਜੱਥੇ ਦੇ ਜਿਨ੍ਹਾਂ ਸਿੰਘਾਂ ਨੂੰ, ਜਿਸ ਜਿਸ ਚੀਜ਼ ਦੀ ਲੋੜ ਸੀ ਉਹ ਚੁਕ ਲਈ ਅਤੇ ਸਿੱਧੇ ਬਿਨਾਂ ਰੋਕ ਟੋਕ ਲਾਹੌਰੋਂ ਨਿਕਲ ਕੇ ਅੱਖ ਦੇ ਫ਼ੁਰਕਾਰ ਵਿਚ ਅਖਾਂ ਤੋਂ ਅਲੋਪ ਹੋ ਗਏ ।

ਇਸ ਘਟਨਾ ਨੂੰ ਉਲੀਕਦੇ ਹੋਏ ਇਕ ਇਤਿਹਾਸ ਲੇਖਕ ਨੇ ਇਉਂ ਲਿਖਿਆ ਹੈ:—

ਸੁਨ ਹਵਾਲ ਖਾਨੂੰ* ਤਿਸਕਾਹੇ ।
ਡਰਤ ਲਾਹੌਰੋਂ ਨਿਕਸੇ ਨਾਹੇਂ ।

---

*ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੂੰ ਸਿੰਘ ਆਪਣੇ ਬੋਲਿਆਂ ਵਿਚ ਹਕੀਰ (ਲਘੂ) ਸਮਝਦੇ ਹੋਏ ਉਸ ਨੂੰ "ਖਾਨੂੰ" ਅੱਧੇ ਨਾਂ ਨਾਲ ਬੁਲਾਂਦੇ ਹੁੰਦੇ ਸਨ ।

ਤਿਸ ਕੋ ਮਾਰਨ ਹੇਤ ਉਪਾਉ ।
ਸਿੰਘ ਤਕਾਵ ਰਹੇ ਏ ਦਾਉ ।
ਇਕ ਦਿਨ ਖਬਰ ਮਿਲੀ ਇਹ ਤੜਹੈਂ ।
ਜੁੰਮੇ ਨਿਮਾਜ਼ ਮਸੀਤੇ ਪੜਹੈਂ ।
ਨੀਲੀ ਬਰਦੀ ਸਿੰਘਨ ਧਾਰੀ ।
ਸਜਯੋ ਵੇਸ ਤੁਰਕਨ ਅਨ ਹਾਰੀ ।
ਦੁਇਕ ਹਜ਼ਾਰ ਸਿੰਘ ਤਟਰਾਵੀ ।
ਜਾਇ ਤਿਨੈ ਇਹੁ ਬਯੋਤ ਬਨਾਵੀ ।
ਸਬਜ ਰੰਗ ਕਰ ਝੰਡਾ ਆਗੇ ।
ਅਕਬਰ ਹੱਕ ਬੋਲਨੇ ਲਾਗੇ ।
ਮਾਰ ਸਿਖਾਨ ਕੋ ਫ਼ੌਜ ਤੁਰਕਾਨੀ ।
ਜਾਨਯੋ ਲੋਗਨ ਆਈ ਮਹਾਨੀ ।
ਪਰ ਉਸ ਦਿਨ ਖਾਨੂੰ ਨਾ ਆਯੋ ।
ਲਗੀ ਖਬਰ ਮਧ ਕਿਲੇ ਰਹਾਯੋ* ।

---

*ਗਿ: ਗਿਆਨ ਸਿੰਘ, ਪੰਥ ਪਰਕਾਸ਼; ਸਫ਼ਾ ੬੩੧ ।

# ਕੰਵਰ ਲਾਲ ਸਿੰਘ ਦੀ ਸਹਾਇਤਾ ਕਰਨੀ

ਖਾਲਸੇ ਦੇ ਉਪਰ ਦੱਸੇ ਅਣਖੀਲੇ ਤੇ ਨਿਰਭੈਤਾ ਦੇ ਚਮਤਕਾਰ ਪੂਰੇ ਕਰਕੇ ਨਵਾਬ ਕਪੂਰ ਸਿੰਘ ਨੇ ਬੁੱਢੇ ਦਲ ਦੇ ਸੂਰਮਿਆਂ ਦੀ ਇੱਛਾ ਅਨੁਸਾਰ ਹੁਣ ਪੰਜਾਬ ਤੋਂ ਬਾਹਰ ਦੀਆਂ ਇਸਲਾਮੀ ਰਿਆਸਤਾਂ ਤੇ ਇਲਾਕਿਆਂ ਨੂੰ ਸੋਧਣ ਲਈ ਸਤਲੁਜ ਤੋਂ ਪਾਰ ਵੱਲ ਕੂਚ ਕਰ ਦਿੱਤਾ । ਮਾਲਵੇ ਵਿਚ ਕਦਮ ਰੱਖਦਿਆਂ ਹੀ ਬਾਬਾ ਆਲਾ ਸਿੰਘ ਜੀ ਦੇ ਸਪੁੱਤਰਾਂ ਨੂੰ ਜਦ ਪਤਾ ਲੱਗਾ ਤਾਂ ਆਪ ਆਪਣੇ ਮੁਖੀ ਸਰਦਾਰਾਂ ਨਾਲ ਇਨ੍ਹਾਂ ਦੀ ਅਗਵਾਈ ਲਈ ਪੁੱਜੇ ਅਤੇ ਬੜੇ ਮਾਣ ਤੇ ਸਤਿਕਾਰ ਨਾਲ ਨਵਾਬ ਕਪੂਰ ਸਿੰਘ ਨੂੰ ਸਣੇ ਦਲ ਦੇ ਆਪਣੀ ਰਿਆਸਤ ਵਿਚ ਲੈਜਾਕੇ, ਬਰਨਾਲੇ ਦੇ ਲਾਗੇ ਖੁਲ੍ਹੇ ਮੈਦਾਨ ਵਿਚ ਉਸ ਦਾ ਡੇਰਾ ਲੁਵਾ ਦਿੱਤਾ ਅਤੇ ਦਲ ਦੀ ਬੜੇ ਖੁਲ੍ਹੇ ਦਿਲ ਨਾਲ ਰਸਦ ਪਾਣੀ ਦੀ ਸੇਵਾ ਕੀਤੀ । ਨਵਾਬ ਕਪੂਰ ਸਿੰਘ ਨੂੰ ਇਥੇ ਠਹਿਰਿਆਂ ਕੁਝ ਦਿਨ ਹੀ ਬੀਤੇ ਸਨ ਕਿ ਕੰਵਰ ਲਾਲ ਸਿੰਘ ਨਵਾਬ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਬੇਨਤੀ ਕੀਤੀ ਕਿ ਉਹ ਸਣੇ ਦਲ ਦੇ ਉਸ ਦੀ ਰਿਆਸਤ ਵਿਚ ਚਰਨ ਪਾਵਨ ਦੀ ਕਿਰਪਾ ਕਰਨ ।

ਕੰਵਰ ਦੀ ਸ਼ਰਧਾ ਨੂੰ ਵੇਖ, ਨਵਾਬ ਕਪੂਰ ਸਿੰਘ ਉਹਦੇ ਨਾਲ ਰਾਜਧਾਨੀ ਵਿਚ ਪਹੁੰਚੇ । ਇਥੇ ਇਸ ਨੇ ਦਲ ਦੀ ਐਸੇ ਉਤਸ਼ਾਹ ਨਾਲ ਸੇਵਾ ਕੀਤੀ ਕਿ ਸਭ ਦਾ ਮਨ ਆਪਣੇ ਹੱਥ ਵਿਚ ਲੈ ਲਿਆ । ਇਕ ਦਿਨ ਇਸ ਨੇ ਆਪਣੇ ਦੁਖ ਨਵਾਬ ਸਾਹਿਬ ਦੇ ਸਾਹਮਣੇ ਖੋਲ੍ਹ ਕੇ ਰੱਖੇ ਅਤੇ ਦੱਸਿਆ ਕਿ ਲਾਗੇ ਦੇ ਮੁਸਲਮਾਨ ਹਾਕਮ ਇਸ ਦੇ ਇਲਾਕੇ ਪਰ ਛਪੋਲ ਮਾਰ ਕੇ ਉਸ ਦੇ ਕਈ ਪਿੰਡ

ਦਬਾ ਬੈਠੇ ਹਨ।

ਨਵਾਬ ਕਪੂਰ ਸਿੰਘ ਨੇ ਮੁਸਲਮਾਨਾਂ ਵੱਲੋਂ ਵਧੀਕੀ ਤੇ ਅਤਿਆਚਾਰਾਂ ਦੇ ਸਮਾਚਾਰ ਸੁਣ ਕੇ ਉਸੇ ਦਿਨ ਆਪਣੇ ਦਲ ਨੂੰ ਨਾਲ ਲੈ ਕੇ ਵੈਰੀਆਂ ਦੇ ਇਲਾਕਿਆਂ ਪਰ ਚੜ੍ਹਾਈ ਕਰ ਦਿੱਤੀ ਅਤੇ ਕੰਵਰ ਤੋਂ ਧੱਕੇ ਨਾਲ ਖੋਹੇ ਹੋਏ ਪਿੰਡ ਉਸ ਨੂੰ ਮੁੜ ਦਿਵਾ ਦਿੱਤੇ। ਪਹਿਲਾਂ ਰਤੀਏ ਦੇ ਪਰਗਨੇ ਪਰ ਉਸ ਦਾ ਕਬਜ਼ਾ ਕਰਵਾ ਦਿੱਤਾ। ਇਸ ਦੇ ਉਪਰੰਤ ਬਾਂਗਰ ਦੇ ਇਲਾਕੇ ਪਰ ਜਾ ਧਾਵਾ ਕੀਤਾ ਅਤੇ ਇਥੋਂ ਪਿੰਡ ਲੇਲ, ਭਟਾਲ, ਕਾਹੂਰੀ, ਆਦਿ ਸਲੇਮ ਖ਼ਾਨ ਤੋਂ ਜਿੱਤ ਕੇ ਉਸ ਨੂੰ ਸੌਂਪ ਦਿੱਤੇ।

ਜਦ ਇਹ ਮੁਹਿੰਮ ਹੁਣ ਸਭ ਤਰ੍ਹਾਂ ਸਫ਼ਲ ਹੋ ਗਈ ਤਾਂ ਇਥੋਂ ਵਿਦਾ ਹੋ ਕੇ ਨਵਾਬ ਕਪੂਰ ਸਿੰਘ ਨੇ ਦਿੱਲੀ ਵੱਲ ਕੂਚ ਕਰ ਦਿੱਤਾ।

---

# ਨਵਾਬ ਕਪੂਰ ਸਿੰਘ ਨੇ ਦਿੱਲੀ ਦਾ ਇਲਾਕਾ ਸੋਧਣਾ

ਇਸ ਤਰ੍ਹਾਂ ਰਾਹ ਵਿਚ ਪਹਿਲੇ ਝਜਰ ਦੇ ਨਵਾਬ ਦੇ ਕਿਲ੍ਹੇ ਪਰ ਧਾਵਾ ਬੋਲ ਦਿੱਤਾ। ਇਸ ਨੇ ਖਾਲਸੇ ਦੀ ਅਥਾਹ ਲਹਿਰ ਦਾ ਕੀ ਟਾਕਰਾ ਕਰਨਾ ਸੀ। ਇਕੋ ਝਪਟ ਵਿਚ ਮਰੋੜ ਕੇ ਰੱਖ ਦਿੱਤਾ। ਇਸ ਦੀ ਖੁਲ੍ਹੀ ਸੁਧਾਈ ਕੀਤੀ ਗਈ। ਇਥੋਂ ਦਾਦਰੀ ਦੇ ਰਈਸ ਇਸਮਾਈਲ ਖ਼ਾਨ ਨੂੰ ਜਾ ਘੇਰਿਆ। ਇਸ ਨੇ ਝਜਰ ਦੇ ਨਵਾਬ ਦਾ ਹਾਲ ਪਹਿਲਾਂ ਹੀ ਸੁਣ ਲਿਆ ਸੀ, ਇਸ ਲਈ ਇਹ ਬਿਨਾਂ ਲੜਾਈ ਦੇ ਯੋਗ ਨਜ਼ਰਾਨਾ ਲੈ ਕੇ ਨਵਾਬ ਕਪੂਰ ਸਿੰਘ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਬੜੀ ਨਿੰਮ੍ਰਤਾ ਨਾਲ ਜਾਨ ਬਖਸ਼ੀ ਲਈ ਬਿਨੈ ਕੀਤੀ। ਘੋੜੇ ਆਦਿ ਨਜ਼ਰਾਨਾ ਤਾਰ ਕੇ ਆਪਣਾ ਪਿੱਛਾ ਛੁਡਾਇਆ।

ਇਸ ਦੇ ਬਾਅਦ ਦੁਜਾਨੇ ਤੇ ਪਟੋਦੀ ਦੀ ਵਾਰੀ ਆਈ। ਪਟੋਦੀ ਦੇ ਫੈਜ਼ ਤਲਬ ਖ਼ਾਨ ਨੇ ਭਾਰੀ ਨਜ਼ਰਾਨਾ ਤੇ ਸਾਰੇ ਦਲ ਲਈ ਰਸਦ ਆਦਿ ਦੀ ਭੇਟਾ ਹਾਜ਼ਰ ਕਰਕੇ ਈਨ ਮੰਨ ਲਈ।

ਬਹਾਦਰ ਗੜ ਦੇ ਸ਼ਮਸ਼ੇਰ ਖ਼ਾਨ ਨੇ ਜਦ ਦਲ ਦਾ ਰੁਖ਼ ਇਧਰ ਵਲ ਡਿੱਠਾ ਤਾਂ ਉਹ ਸਣੇ ਆਪਣੇ ਸੰਬੰਧੀਆਂ ਤੇ ਮੁਖੀ ਹੁਦੇਦਾਰਾਂ ਦੇ ਬਹੁਤ ਸਾਰਾ ਧਨ ਦਲ ਦੀਆਂ ਲੋੜਾਂ ਪੂਰੀਆਂ ਕਰਨ ਲਈ ਨਾਲ ਲੈ ਕੇ ਹਾਜ਼ਰ ਹੋਇਆ ਅਤੇ ਆਪਣੀ ਰਿਆਸਤ ਨੂੰ ਬਚਾ ਲਿਆ।

ਛੇਕੜ ਪਰ ਦਲ ਦਿੱਲੀ ਦੇ ਪਰਗਨੇ ਵਿਚ ਜਾ ਵੜਿਆ

ਅਤੇ ਫ਼ਰੀਦਾਬਾਦ, ਬਲਬਗੜ੍ਹ ਅਤੇ ਮਰੋਲੀ ਤੇ ਗੁੜਗਾਵਾਂ ਦੀ ਸੁਧਾਈ ਕਰਦੇ ਹੋਏ ਜਦ ਦਲ ਫ਼ਰਖਾਬਾਦ ਦੇ ਲਾਗੇ ਪੁਜਾ ਤਾਂ ਪਤਾ ਲੱਗਾ ਕਿ ਇਥੋ ਦਾ ਨਵਾਬ ਭਾਰੀਆਂ ਜੰਗੀ ਤਿਆਰੀਆਂ ਕਰਕੇ ਖਾਲਸੇ ਦਾ ਰਾਹ ਰੋਕੀ, ਬਲ ਸ਼ਕਤੀ ਦੀ ਪ੍ਰੀਖਿਆ ਲਈ ਤਿਆਰ ਖੜਾ ਹੈ। ਖਾਲਸੇ ਨੂੰ ਕੁਝ ਦਿਨ ਤੇਗ ਦੇ ਖੁਲ੍ਹੇ ਚੱਲਣ ਦਾ ਸਮਾਂ ਨਾ ਸੀ ਮਿਲਿਆ ਜਿਸ ਕਰਕੇ ਇਨ੍ਹਾਂ ਦੇ ਡੌਲੇ ਵੀ ਫਰਕ ਰਹੇ ਸਨ। ਖਾਲਸੇ ਜਦ ਨਵਾਬ ਦੀ ਸੈਨਾ ਨੂੰ ਸਾਹਮਣੇ ਝੰਡੇ ਝੁਲਾਰਦੇ ਤੇ ਤੇਗਾਂ ਲਿਸ਼ਕਾਰਦੇ ਡਿੱਠਾ ਤਾਂ ਇਨ੍ਹਾਂ ਦੇ ਜੋਸ਼ ਸਾਗਰ ਵਿਚ ਐਸੀ ਜੁਵਾਰ ਭਾਟਾ ਆਈ ਕਿ ਇਹ ਆਪੇ ਤੋਂ ਬਾਹਰ ਹੋ ਗਏ ਅਤੇ ਐਸੇ ਜੋਸ਼ ਨਾਲ ਗ਼ਾਜ਼ੀਆਂ ਪਰ ਟੁਟ ਕੇ ਪਏ ਜਿਉਂ ਸਾਵਣ ਦੇ ਹੜ ਦੀ ਵਾਂਗ ਕੱਖਾਂ ਨੂੰ ਅਗੇ ਧਰ ਕੇ ਰੋੜ੍ਹ ਖੜਦੀ ਹੈ, ਠੀਕ ਇਸੇ ਤਰ੍ਹਾਂ ਖ਼ਾਲਸੇ ਦੇ ਬੀਰਾਂ ਵੈਰੀ ਨੂੰ ਅਗੇ ਧਰ ਲਿਆ। ਹੁਣ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਉਨ੍ਹਾਂ ਦਾ ਟਾਕਰਾ ਅੱਜ ਸੰਸਾਰ ਦੀ ਇਕ ਐਸੀ ਕੌਮ ਨਾਲ ਪਿਆ ਹੈ ਜੋ ਥਕਣਾ ਤੇ ਡਰਨਾ ਜਾਣਦੀ ਹੀ ਨਹੀਂ। ਉਹ ਜਹਾਦੀ ਜਿਹੜੇ ਥੋੜਾ ਸਮਾਂ ਪਹਿਲਾਂ ਜੋਸ਼ ਵਿਚ ਉਛਲ ਰਹੇ ਸੀ, ਹੁਣ ਖਾਲਸੇ ਦੀ ਅਥਾਹ ਲਹਿਰ ਦੇ ਸਾਹਮਣੇ ਇਉਂ ਬੈਠ ਗਏ ਜਿਉਂ ਪਾਣੀ ਦੇ ਬੁਦਬੁਦੇ ਹਵਾ ਦੇ ਝੋਕੇ ਨਾਲ ਫਿਸ ਜਾਂਦੇ ਹਨ।

ਹੁਣ ਵੈਰੀਆਂ ਲਈ ਹੋਰ ਕੋਈ ਰਾਹ ਬਚਾਓ ਦਾ ਨਾ ਸੀ ਰਿਹਾ। ਉਨ੍ਹਾਂ ਆਪਣੀ ਮੂਰਖਤਾ ਪਰ ਪਸ਼ਚਾਤਾਪ ਕਰਦੇ ਹੋਇਆਂ ਚਿੱਟਾ ਝੰਡਾ, ਖੜਾ ਕਰਕੇ ਆਪਣੇ ਹਥਿਆਰ ਖਾਲਸੇ ਦੇ ਪੈਰਾਂ ਵਿਚ ਸੁਟ ਦਿਤੇ। ਇਸ ਦੇ ਨਾਲ ਜਾਨ-ਬਖਸ਼ੀ ਲਈ ਪ੍ਰਾਰਥਨਾ ਕੀਤੀ।

ਵਿਜੈਈ ਖਾਲਸੇ ਨੇ ਨਵਾਬ ਨੂੰ ਸਿੱਖਿਆ ਦੇਣ ਲਈ ਚੋਖਾ

ਜੰਗੀ ਖਰਚਾ ਉਸ ਦੇ ਜ਼ਿਮੇਂ ਪਾਇਆ। ਚੂੰਕਿ ਉਹ ਆਪਣੇ ਮਨ ਦਾ ਚਾਅ (ਸ਼ੌਕ) ਪੂਰਾ ਕਰਨ ਲਈ ਖਾਲਸੇ ਨਾਲ ਲੜਿਆ ਸੀ, ਇਸ ਲਈ ਬਿਨਾਂ ਕਿਸੇ ਨਰਮੀ ਦਸਣ ਦੇ ਪੂਰਾ ਜੁਰਮਾਨਾ ਉਸ ਤੋਂ ਭਰ ਲਿਆ ਗਿਆ।

ਪੁਰਾਤਨ ਲਿਖਤਾਂ ਤੋਂ ਸਿੱਧ ਹੁੰਦਾ ਹੈ ਕਿ ਨਵਾਬ ਕਪੂਰ ਸਿੰਘ ਦੇ ਇਸ ਦੌਰੇ ਵਿਚ ਖਾਲਸਾ ਦਲ ਨੂੰ ਇੰਨੀ ਸਫ਼ਲਤਾ ਪ੍ਰਾਪਤ ਹੋਈ ਕਿ ਉਹ ਆਪਣੇ ਘੋੜਿਆਂ ਨੂੰ ਮਾਇਆ ਨਾਲ ਲੱਦ ਕੇ ਮਾਲਵੇ ਵਲ ਪਰਤੇ ਸਨ।

ਇਸ ਦੇ ਉਪਰੰਤ ਨਵਾਬ ਕਪੂਰ ਸਿੰਘ ਨੇ ਠੀਕਰੀ ਵਾਲੇ ਪਟਿਆਲੇ ਵਿਚ ਸਣੇ ਜੱਥੇ ਦੇ ਆ ਡੇਰਾ ਲਾਇਆ।

"ਘੋੜੇ ਲਦ ਦੌਲਤ ਕੇ ਫਿਰ ਸਿੰਘ ਲੌਟ ਮਾਲਵੇ ਆਏ।
ਰਹਯੋ ਨਵਾਬ ਠੀਕਰੀ ਵਾਲ ਔਰੈ ਔਰੈ ਥਾਏਂ"*।

—o—

*ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ ੬੩੨।

# ਨਵਾਬ ਕਪੂਰ ਸਿੰਘ ਦਾ ਨਾਦਰ ਸ਼ਾਹ ਨੂੰ ਸੋਧਣਾ

ਨਾਦਰ ਸ਼ਾਹ ਦੇ ਕਹਿਰ ਤੇ ਭੈ ਤੋਂ ਸਾਰਾ ਹਿੰਦ ਥਰ ਥਰ ਕੰਬਦਾ ਸੀ। ਇਹ ਇੰਨੇ ਕਰੋਧੀ ਸੁਭਾਅ ਦਾ ਮਨੁੱਖ ਸੀ ਕਿ ਇਸ ਨੇ ਇਕ ਸਾਧਾਰਨ ਅਵੱਗਿਆ ਲਈ ਆਪਣੇ ਸੱਕੇ ਪੁੱਤਰ ਰਜ਼ਾਕੁਲੀ ਦੀਆਂ ਦੋਵੇਂ ਅੱਖਾਂ ਆਪਣੇ ਸਾਹਮਣੇ ਅੰਨ੍ਹੀਆਂ ਕਰਵਾ ਦਿੱਤੀਆਂ ਸਨ। ਇਸੇ ਤਰ੍ਹਾਂ ਦਿੱਲੀ ਦੇ ਬਜ਼ਾਰ ਵਿਚ ਕਿਸੇ ਚਰਸੀ ਦੀ ਭੁਲ ਬਦਲੇ ਉਸ ਨੇ ਕਤਲੇ ਆਮ ਦਾ ਹੁਕਮ ਦੇ ਕੇ ੧੧੨੦੦੦ ਮਨੁੱਖ ਜਿਨ੍ਹਾਂ ਵਿਚ ਬੁੱਢੀ, ਬੱਚੇ, ਇਸਤ੍ਰੀਆਂ ਸਮਿੱਲਤ ਸਨ, ਤਲਵਾਰ ਦੀ ਧਾਰ ਤੋਂ ਪਾਰ ਕਰਵਾ ਦਿੱਤੇ ਸਨ। ਇਸ ਦੇ ਨਾਲ ਹੀ ਸ਼ਹਿਰੀਆਂ ਦੇ ਘਰ ਫੂਕੇ ਗਏ, ਮਹੱਲੇ ਲੁਟੇ ਗਏ, ਇਸਤ੍ਰੀਆਂ ਦੀ ਪਤ ਖੋਹੀ ਗਈ। ਇਹ ਸਭ ਕੁਝ ਇਸ ਦੀਆਂ ਅੱਖਾਂ ਸਾਹਮਣੇ ਹੁੰਦਾ ਰਿਹਾ ਪਰ ਇਸ ਦੇ ਪੱਥਰ ਤੋਂ ਵੀ ਕਠੋਰ ਮਨ ਵਿਚ ਜਰਾ ਜਿਨਾ ਤਰਸ ਨਾ ਆਇਆ ਸਗੋਂ ਜਿਉਂ ਜਿਉਂ ਉਹ ਜਨਤਾ ਨੂੰ ਕਤਲ ਹੁੰਦਾ ਵੇਖਦਾ ਸੀ ਉੱਨਾ ਹੀ ਵਧ ਜੋਸ਼ ਵਿਚ ਉਛਲਦਾ ਸੀ।

ਨਾਦਰ ਸ਼ਾਹ ਦੇ ਇਸ ਅਤਿਆਚਾਰ ਨਾਲ ਦਿੱਲੀ ਦੇ ਰਮਣੀਕ ਬਜ਼ਾਰ, ਘੁਘ ਵਸਦੇ ਮਹੱਲੇ ਅਤੇ ਗਲੀਆਂ ਵਿਚ ਲਾਸ਼ਾਂ ਦੇ ਢੇਰ ਲਗ ਗਏ ਪਰ ਖਾਲਸੇ ਨੇ ਐਸੇ ਭਿਆਨਕ ਤੇ ਰਾਖਸ਼ ਬੁਧੀ ਵਾਲੇ ਜਰਵਾਣੇ ਦੀ ਐਸੀ ਗਤ ਬਣਾਈ ਕਿ ਉਹ ਆਪਣੇ ਸਾਰੇ ਜੀਵਨ ਵਿਚ ਨਾ ਸੀ ਭੁਲਾ ਸਕਿਆ।

## ਨਾਦਰ ਸ਼ਾਹ ਕੌਣ ਸੀ ?

ਨਾਦਰ ਸ਼ਾਹ ਦਾ ਜਨਮ ਦਸੰਬਰ ਸੰਨ ੧੬੮੮ ਨੂੰ ਇਕ

ਗਡਰੀਏ ਇਮਾਮ ਕੁਲੀ ਦੇ ਘਰ, ਮਸ਼ਦ ਦੇ ਲਾਗੇ ਇਕ ਪਿੰਡ ਦੋਸਤ ਗੜ੍ਹ ਵਿਚ ਹੋਇਆ। ਉਸ ਦੇ ਬਾਲਪਨ ਦੇ ਸਮਾਚਾਰ ਬਹੁਤ ਘਟ ਮਿਲਦੇ ਹਨ। ਕੇਵਲ ਇੰਨਾ ਮਾਲੂਮ ਹੋ ਸਕਿਆ ਹੈ ਕਿ ਜਦ ਉਹ ੧੮ ਸਾਲ ਦੀ ਉਮਰ ਵਿਚ ਪੁਜਾ ਤਾਂ ਉਹ ਹਥਿਆਰਾਂ ਨਾਲ ਅਤਿ ਪਿਆਰ ਕਰਦਾ ਸੀ। ਇਸ ਅਵਸਥਾ ਵਿਚ ਇਸ ਨੇ ਕੁਝ ਹੋਰ ਨੌਜਵਾਨਾਂ ਨੂੰ ਆਪਣੇ ਨਾਲ ਮਿਲਾ ਕੇ ਧਾੜਵੀਆਂ ਦਾ ਇਕ ਤਕੜਾ ਟੋਲਾ ਬਣਾ ਲਿਆ ਅਤੇ ਇਲਾਕੇ ਵਿਚ ਮਾਰ ਧਾੜ ਕਰਨ ਲੱਗਾ। ਇਸ ਦੇ ਬਾਅਦ ਉਹ ਕੰਧਾਰ ਦੇ ਇਕ ਉੱਘੇ ਰਈਸ ਪਾਸ ਨੌਕਰ ਹੋ ਗਿਆ। ਇਥੇ ਇਸ ਨੇ ੧੭੩੧ ਵਿਚ ਆਪਣੇ ਮਾਲਕ ਨਾਲ ਐਸਾ ਧ੍ਰੋਹ ਕਮਾਇਆ, ਜੋ ਬਹੁਤ ਘਟ ਦੇਖਣ ਵਿਚ ਆਉਂਦਾ ਹੈ, ਅਰਥਾਤ ਕਿਸੇ ਸਾਧਾਰਨ ਗੱਲ ਦੇ ਵਖੇਜ ਪਰ ਇਸ ਨੇ ਉਸ ਦੀਆਂ ਦੋਵੇਂ ਅੱਖਾਂ ਅੰਨ੍ਹੀਆਂ ਕਰ ਦਿੱਤੀਆਂ* ਅਤੇ ਉਸ ਦੀ ਜਾਇਦਾਦ ਪਰ ਕਬਜ਼ਾ ਕਰ ਲਿਆ।

ਇਸ ਸਮੇਂ ਦਿੱਲੀ ਦੇ ਤਖ਼ਤ ਪਰ ਮੁਹੰਮਦ ਸ਼ਾਹ ਰੰਗੀਲਾ ਸੀ ਜਿਸ ਦੇ ਜੀਵਨ ਦਾ ਮੁਖ ਮੰਤਵ, ਦਿਨ ਰਾਤ ਸ਼ਰਾਬ ਪੀਣੀ ਅਤੇ ਨਾਚ ਰੰਗ ਵਿਚ ਗਲਤਾਨ ਰਹਿਣਾ ਸੀ। ਇਸਦੇ ਦਰਬਾਰੀਆਂ ਵਿਚ ਬੜੀ ਕਰੜੀ ਧੜੇਬੰਦੀ ਖਿਲਰੀ ਹੋਈ ਸੀ। ਨਿਜ਼ਾਮੁਲ ਮੁਲਕ† ਅਤੇ ਸਆਦਤ ਖਾਨ ਨੇ ਆਪਣੇ ਮਾਲਕ ਨਾਲ ਗਦਾਰੀ ਕਰਕੇ ਨਾਦਰ ਸ਼ਾਹ ਨੂੰ ਹਿੰਦ ਪਰ ਚੜ੍ਹਾਈ ਦਾ ਬੁਲਾਵਾ ਦਿੱਤਾ ਅਤੇ ਨਾਲ

---

*ਸੱਯਦ ਮੁਹੰਮਦ ਲਤੀਫ਼ ਹਿਸਟਰੀ ਆਫ ਦੀ ਪੰਜਾਬ, ਸਫ਼ਾ ੧੯੬।

†ਇਹ ਰਿਆਸਤ ਹੈਦਰਾਬਾਦ ਦੱਕਨ ਦਾ ਬਾਨੀ ਸੀ।

ਹੀ ਉਸ ਦੀ ਇਸ ਕਾਰਜ ਵਿਚ ਸਭ ਤਰ੍ਹਾਂ ਸਹਾਇਤਾ ਕਰਨ ਦਾ ਵਾਅਦਾ ਕੀਤਾ।

ਇਸ ਉਕਸਾਹਟ ਅਨੁਸਾਰ ਨਾਦਰ ਸ਼ਾਹ ਨੇ ਮਈ ਸੰਨ ੧੭੩੮ ਨੂੰ ਹਿੰਦ ਪਰ ਚੜ੍ਹਾਈ ਕਰ ਦਿੱਤੀ। ਇਸ ਸਮੇਂ ਕਾਬਲ, ਜਲਾਲਾਬਾਦ ਅਤੇ ਪਿਸ਼ਾਵਰ ਮੁਗਲੀਆ ਹਕੂਮਤ ਦੇ ਸੂਬੇ ਸਨ।

ਪਹਿਲਾਂ ਉਸ ਨੇ ਕਾਬਲ ਪਰ ਕਬਜ਼ਾ ਕਰਕੇ ਇਥੋਂ ਚੋਖਾ ਖ਼ਜ਼ਾਨਾ ਲੁੱਟਿਆ ਜਿਸ ਦੇ ਕਾਰਨ ਮਾਇਆ ਵੱਲੋਂ ਉਸ ਦਾ ਹੱਥ ਖੁਲ੍ਹਾ ਹੋ ਗਿਆ। ਇਥੇ ਉਸ ਨੇ ਕੱਜਲਬਾਸ਼ ਤੇ ਅਜ਼ਬਕਾ ਨੂੰ ਆਪਣੀ ਫੌਜ ਵਿਚ ਭਰਤੀ ਕਰ ਲਿਆ।

ਇਸ ਦੇ ਬਾਦ ਜਲਾਲਾਬਾਦ ਦੇ ਗਵਰਨਰ ਨੂੰ ਕਤਲ ਕਰਕੇ ਨਾਦਰ ਨੇ ਪਿਸ਼ਾਵਰ ਵੱਲ ਕੂਚ ਕੀਤਾ। ਇਥੇ ਦੇ ਗਵਰਨਰ ਨਾਸਰ ਖ਼ਾਨ ਨੇ ਵੈਰੀਆਂ ਦਾ ਟਾਕਰਾ ਕੀਤਾ ਪਰ ਭਾਂਜ ਖਾ ਕੇ ਸ਼ਹਿਰ ਖ਼ਾਲੀ ਕਰ ਗਿਆ। ਇਸ ਪਰ ਨਾਦਰ ਨੇ ਸੌਖਾ ਹੀ ਕਬਜ਼ਾ ਕਰ ਲਿਆ। ਇਹ ਗੱਲ ੨੦ ਨਵੰਬਰ ੧੭੩੮ ਦੀ ਹੈ।

ਇਥੋਂ ਕੂਚ ਕਰਕੇ ਅਟਕ ਤੋਂ ਪਾਰ ਹੋਇਆ ਅਤੇ ਮੰਜ਼ਲੋ-ਮੰਜ਼ਲ ਲਾਹੌਰ ਪੁੱਜਾ। ਜ਼ਕਰੀਆ ਖ਼ਾਨ ਗਵਰਨਰ ਲਾਹੌਰ, ਵਲੋਂ ਸਾਧਾਰਨ ਟਾਕਰੇ ਦੇ ਉਪਰੰਤ ਨਾਦਰ ਸ਼ਾਹ ਦਾ ਲਾਹੌਰ ਪਰ ਕਬਜ਼ਾ ਹੋ ਗਿਆ ਤੇ ਜ਼ਕਰੀਆਂ ਖਾਨ ਨੇ ਨਾਦਰ ਸ਼ਾਹ ਦੀ ਈਨ ਮੰਨ ਲਈ।

ਜ਼ਕਰੀਆ ਖ਼ਾਨ ਨੂੰ ਆਪਣੇ ਵੱਲੋਂ ਲਾਹੌਰ ਦਾ ਗਵਰਨਰ ਥਾਪ ਕੇ, ਨਾਦਰ ਸ਼ਾਹ ਦਿੱਲੀ ਵੱਲ ਵਧਿਆ।

ਦਿੱਲੀ ਦੇ ਬਾਦਸ਼ਾਹ ਦੀ, ਜਿਸ ਦੇ ਵਿਸ਼ੱਈ ਜੀਵਨ ਬਾਰੇ ਅਸੀਂ ਉਪਰ ਲਿਖ ਆਏ ਹਾਂ, ਹੁਣ ਅੱਖ ਖੁਲ੍ਹੀ ਤਾਂ ਉਸ ੧੫੦੦੦੦

ਫੌਜ ਨਾਲ ਕਰਨਾਲ ਪਹੁੰਚ ਕੇ ਨਾਦਰ ਸ਼ਾਹ ਠੱਲ੍ਹਾ ਪਾਣਾ ਚਾਹਿਆ। ਪਰ ਮੈਦਾਨ ਜੰਗ ਵਿਚ ਮੁਗਲੀਆ ਫ਼ੌਜ ਨੂੰ ਭਾਰੀ ਹਾਰ ਹੋਈ, ਜਿਸਦਾ ਕਾਰਨ ਇਹ ਸੀ ਕਿ ਦਿੱਲੀ ਦੀ ਸ਼ਾਹੀ ਫੌਜ ਦੇ ਆਗੂ ਅਤੇ ਦਰਬਾਰੀ ਆਪਣੇ ਮਾਲਕ ਦੇ ਦਿਲੋਂ ਵਿਰੋਧੀ ਸਨ। ਇਨ੍ਹਾਂ ਸਾਰੇ ਹਾਲਾਂ ਨੂੰ ਵੇਖ ਕੇ ਮੁਹੰਮਦ ਸ਼ਾਹ ਨੇ ਹਥਿਆਰ ਸੁਟ ਦਿੱਤੇ ਤੇ ਸਿੱਧੇ ਨਾਦਰ ਸ਼ਾਹ ਦੇ ਕੈਂਪ ਵਿਚ ਪਹੁੰਚ ਕੇ ਈਨ ਮੰਨ ਲਈ।

ਨਾਦਰ ਸ਼ਾਹ ਦੀ ਫੌਜ ਨੇ ਦਿਲੀ ਦੀਆਂ ਤੋਪਾਂ, ਹਾਥੀਆਂ, ਹਥਿਆਰਾਂ ਅਤੇ ਸਾਰੇ ਜੰਗੀ ਸਾਮਾਨ ਪਰ ਆਪਣਾ ਕਬਜ਼ਾ ਕਰ ਲਿਆ। ਦਿੱਲੀ ਦੇ ਖਜ਼ਾਨੇ, ਤੋਸ਼ਾਖਾਨੇ ਤੇ ਹੋਰ ਸਾਰੇ ਵਿਭਾਗਾਂ ਦੀਆਂ ਕੁੰਜੀਆਂ ਨਾਦਰ ਨੇ ਆਪਣੇ ਹੱਥ ਵਿਚ ਲੈ ਲਈਆਂ।

ਹੁਣ ਦੋਵੇਂ ਬਾਦਸ਼ਾਹ ਕਰਨਾਲ ਤੋਂ ਦਿੱਲੀ ਵੱਲ ਟੁਰ ਪਏ ਤੇ ਨਾਦਰ ਸ਼ਾਹ ੧੨੦੦੦ ਕਜ਼ਲਬਾਸ਼ ਫ਼ੌਜ ਨਾਲ ਦਿੱਲੀ ਪੁੱਜਾ ਅਤੇ ਅਗਲੇ ਦਿਨ ਬੜੀ ਧੂਮ ਧਾਮ ਨਾਲ ਕਿਲ੍ਹੇ ਵਿਚ ਦਾਖ਼ਲ ਹੋਇਆ। ਮੁਹੰਮਦ ਸ਼ਾਹ ਨੇ ਵਜ਼ੀਰ ਸ਼ਾਹ ਦੀ ਅਗਵਾਈ ਕੀਤੀ। ਨਾਦਰ ਸ਼ਾਹ ਨੇ ਸ਼ਾਹੀ ਮਹੱਲ ਵਿਚ ਜਾ ਨਿਵਾਸ ਕੀਤਾ।

ਅਗਲੇ ਦਿਨ ਨਾਦਰ ਸ਼ਾਹ ਨੇ ਮੁਗਲ ਬਾਦਸ਼ਾਹ ਤੋਂ ਪੰਜੀ ਕਰੋੜ ਰੁਪਏ ਲੜਾਈ ਦਾ ਖ਼ਰਚਾ ਮੰਗਿਆ। ਮੁਹੰਮਦ ਸ਼ਾਹ ਨੇ ਖ਼ਜ਼ਾਨੇ ਖੋਲ੍ਹ ਦਿੱਤੇ, ਜਿਸ ਵਿਚ ਕਈ ਪੀੜ੍ਹੀਆਂ ਦੇ ਇਕੱਤ੍ਰ ਕੀਤੇ ਹੋਏ ਜਵਾਹਰਾਤ, ਹੀਰੇ, ਸੋਨਾ, ਚਾਂਦੀ ਤੇ ਹੋਰ ਬਹੁਮੁੱਲੇ ਪਦਾਰਥਾਂ ਪਰ ਨਾਦਰ ਸ਼ਾਹ ਨੇ ਕਬਜ਼ਾ ਕਰ ਲਿਆ। ਇਸ ਤੋਂ ਛੁਟ ਤਖ਼ਤ-ਤਾਊਸ, ਜਿਸ ਪਰ ਕਈ ਕਰੋੜ ਦੇ ਹੀਰੇ ਤੇ ਕਈ ਤਰ੍ਹਾਂ

ਜਵਾਹਰਾਤ ਜੜੇ ਹੋਏ ਸਨ ਆਪਣੀ ਸੌਂਪਣੀ ਵਿਚ ਲੈ ਲਿਆ* । ਇਸ ਦੇ ਬਾਅਦ ਮੁਗ਼ਲੀਆ ਦਰਬਾਰ ਦੇ ਸਾਰੇ ਦਰਬਾਰੀਆਂ, ਅਮੀਰਾਂ, ਵਜ਼ੀਰਾਂ ਨੇ ਆਪੋ ਆਪਣੀ ਵਲੋਂ ਲੱਖਾਂ ਰੁਪਿਆਂ ਦੇ ਨਜ਼ਰਾਨੇ ਭੇਟ ਕੀਤੇ ।

ਇਸ ਦੇ ਥੋੜੇ ਦਿਨਾਂ ਬਾਅਦ ਈਦ ਦਾ ਦਿਨ ਆਇਆ । ਈਦਗਾਹ ਵਿਚ ਖੁਤਬਾ ਨਾਦਰ ਸ਼ਾਹ ਦੇ ਨਾਉਂ ਦਾ ਪੜ੍ਹਿਆ ਗਿਆ । ਇਸ ਦਿਨ ਇਕ ਬੜੀ ਅਯੋਗ ਘਟਨਾ ਸਾਹਮਣੇ ਆਈ। ਇਕ ਈਰਾਨੀ ਸਿਪਾਹੀ ਨੇ ਦਿੱਲੀ ਦੇ ਇਕ ਕਬੂਤਰਾਂ ਵੇਚਣ ਵਾਲੇ ਤੋਂ ਦੋ ਕਬੂਤਰਾਂ ਖੋਹ ਲਈਆਂ ਇਸ ਪਰ ਸ਼ਹਿਰ ਵਿਚ ਬੜਾ ਰੌਲਾ ਰੱਪਾ ਖਿਲਰ ਗਿਆ । ਇਸ ਦੇ ਨਾਲ ਹੀ ਕਿਸੇ ਨਿਸ਼ੱਈ ਨੇ ਨਸ਼ੇ ਦੇ ਤੁਰੰਗ ਵਿਚ ਆਖਿਆ : "ਵਾਹ ! ਦਿੱਲੀ ਵਾਲੋ ਖ਼ੂਬ ਚਾਲ ਚਲੀ, ਨਾਦਰ ਸ਼ਾਹ ਨੂੰ ਪਰਾਹੁਣਾ ਬਣਾ ਕੇ ਉਸ ਦੀ ਅਲਖ ਮੁਕਾ ਦਿੱਤੀ ।" ਇਹ ਹਵਾੜਾ ਸ਼ਹਿਰ ਵਿਚ ਜੰਗਲ ਦੀ ਅੱਗ ਵਾਂਗ ਪਸਰ ਗਿਆ । ਚੂੰਕਿ ਈਰਾਨੀਆਂ ਦੀਆਂ ਸ਼ਹਿਰ ਵਾਸੀਆਂ ਪਰ ਨਿਤ ਦੀਆਂ ਵਧੀਕੀਆਂ ਦੇ ਕਾਰਨ ਉਨ੍ਹਾਂ ਦੇ ਮਨ ਫੱਟੜ ਹੋਏ ਸਨ । ਇਸ ਦਿਸ਼ਾ ਵਿਚ ਕਿਸੇ ਕਿਸੇ ਥਾਂ ਸ਼ਹਿਰ ਵਿਚ ਈਰਾਨੀਆਂ ਪਰ ਹਮਲੇ ਕੀਤੇ ਗਏ ।

ਇਸ ਖ਼ਬਰ ਦੇ ਸੁਣਨ ਨਾਲ, ਕਰੋਧੀ ਨਾਦਰ ਸ਼ਾਹ ਦੇ ਮਨ ਦੀ ਅੱਗ ਭੜਕ ਉਠੀ ਤੇ ਉਹ ਸ਼ਾਹੀ ਮਹਿਲ ਤੋਂ ਨਿਕਲ ਕੇ ਸਿੱਧਾ ਚਾਂਦਨੀ ਚੌਂਕ ਵਿਚ ਪੁਜਾ । ਤਲਵਾਰ ਧੂਹ ਕੇ ਆਪਣੀਆਂ ਫ਼ੌਜਾਂ ਨੂੰ ਹੁਕਮ ਦਿੱਤਾ ਕਿ ਜੋ ਕੋਈ ਹਿੰਦੀ ਮਿਲੇ ਉਸਨੂੰ ਕਤਲ ਕਰਦੇ ਜਾਓ ।

*ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ ੨੦੪ ।

ਹੁਕਮ ਦੇ ਮਿਲਦੇ ਹੀ ਕਟਾ-ਵਢ ਅਰੰਭ ਹੋ ਗਈ ਅਤੇ ਘੁਗ ਵਸਦੇ ਦਿੱਲੀ ਦੇ ਬਜ਼ਾਰਾਂ ਤੇ ਗਲੀਆਂ ਵਿਚ ਮੁਰਦਾ ਦੇਹਾਂ ਦੇ ਢੇਰ ਲਗ ਗਏ।

ਇਸ ਅਤਿਆਚਾਰ ਤੋਂ ਨਾ ਨਰ ਬਚੇ ਅਤੇ ਨਾ ਨਾਰੀਆਂ। ਬੱਚੇ ਤੇ ਬਿਰਧਾਂ ਦੀ ਕੂਕ ਪੁਕਾਰ ਵਲ ਵੀ ਕਿਸੇ ਕੋਈ ਧਿਆਨ ਨਾ ਦਿੱਤਾ। ਇਸ ਤਰ੍ਹਾਂ ਲਗ ਪਗ ੯ ਘੰਟੇ ਨਾਦਰ ਸ਼ਾਹ ਰੋਸ਼ਨਉਲ ਦੌਲਾ ਦੀ ਸੁਨਹਿਰੀ ਮਸੀਤ ਵਿਚ ਬੈਠਾ ਰਿਹਾ ਤੇ ਇਸ ਸਮੇਂ ਵਿਚ ਦਿੱਲੀ ਦੇ ਗਲੀ ਕੂਚਿਆਂ ਵਿਚ ੧੧੨੦੦੦ ਤੇ ੧੫੦੦੦੦ ਦੇ ਵਿਚਾਲੇ ਇਸਤਰੀ, ਪੁਰਸ਼, ਬੱਚੇ ਅਤੇ ਬਿਰਧ ਤਲਵਾਰ ਦੀ ਘਾਟ ਤੋਂ ਪਾਰ ਕਰ ਦਿੱਤੇ ਗਏ*।

## ਨਾਦਰ ਦੀ ਲੁੱਟ

ਇਸ ਪੱਥਰ-ਦਿਲੀ ਦੇ ਕੁਕਰਮ ਦੇ ਉਪਰੰਤ ਹੁਣ ਉਸ ਨੇ ਹਿੰਦ ਦਾ ਖ਼ਜ਼ਾਨਾ, ਸੋਨਾ ਚਾਂਦੀ, ਜਵਾਹਰਾਤ, ਫ਼ਰਨੀਚਰ, ਪਹਿਨਣ ਦੇ ਬਹੁਮੁੱਲੇ ਪੁਸ਼ਾਕੇ, ਹਾਥੀ, ਘੋੜੇ, ਊਂਠ, ਤੋਪਾਂ, ਹਥਿਆਰ, ਆਦਿ ਸ਼ਾਹੀ ਘਰਾਣੇ ਤੋਂ ਆਪਣੇ ਅਧਿਕਾਰ ਵਿਚ ਕਰ ਲਏ।

ਇਸ ਦੇ ਬਾਅਦ ਹੁਣ ਵਾਰੀ ਆਈ ਵਜ਼ੀਰਾਂ ਤੇ ਅਮੀਰਾਂ ਦੀ ਇਨ੍ਹਾਂ ਜੋ ਜੋ ਕੁਝ ਯੋਗ ਯਾ ਅਯੋਗ ਢੰਗ ਨਾਲ ਆਪਣੇ ਸਾਰੇ ਜੀਵਨ ਵਿਚ ਇਕੱਠਾ ਕੀਤਾ ਸੀ ਉਹ ਸਾਰਾ, ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਕਸ਼ਟ ਦੇ ਕੇ ਸਭ ਕੁਝ ਖੋਹ ਲਿਆ ਜਿਸ ਦੀ ਗਿਣਤੀ ਕਰੋੜਾਂ ਰੁਪਈਆਂ ਤਕ ਪਹੁੰਚ ਗਈ। ਹੁਣ ਛੇਕੜ ਦਿੱਲੀ ਸ਼ਹਿਰ ਅਤੇ ਲਾਗ ਤਾਗ ਦੇ ਵਪਾਰੀਆਂ, ਸੁਦਾਗਰਾਂ, ਜ਼ਿਮੀਂਦਾਰਾਂ ਨੂੰ

*ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ ਦੀ ਪੰਜਾਬ, ਸਫਾ ੨੦੫।

ਬੜੀ ਕਠੋਰਤਾ ਨਾਲ ਤਸੀਹੇ ਦੇ ਕੇ ਉਨ੍ਹਾਂ ਤੋਂ ਸਭ ਕੁਝ ਖੋਹ ਲੀਤਾ ਗਿਆ। ਇਥੇ ਤਕ ਕਿ ਮਾਇਆ ਦੀ ਭਾਲ ਕਰਦਿਆਂ ਅਭਾਗੀ ਜਨਤਾ ਦੇ ਘਰਾਂ ਦੇ ਵਿਹੜੇ ਪੁੱਟੇ ਗਏ, ਛੱਤਾਂ ਢਾਹੀਆਂ ਗਈਆਂ। ਇਸ ਤਰ੍ਹਾਂ ਹਜ਼ਾਰਾਂ ਘਰ ਢਹਿ ਢੇਰੀ ਕੀਤੇ ਗਏ।*

ਹੁਣ ਜਦ ਇਸ ਨੂੰ ਭਰੋਸਾ ਹੋ ਗਿਆ ਕਿ ਦਿੱਲੀ ਦੇ ਕਿਸੇ ਵਸਨੀਕ ਪਾਸ ਕੁਝ ਵੀ ਬਾਕੀ ਨਹੀਂ ਰਿਹਾ, ਤਦੋਂ ਇਸ ਇਕ ਨਵਾਂ ਕੰਮ ਅਰੰਭਿਆ, ਅਰਥਾਤ ਦਿੱਲੀ ਅਤੇ ਦਿੱਲੀ ਦੇ ਇਲਾਕੇ ਵਿਚ ਜਿੱਥੇ ਜਿੱਥੇ ਕਿਸੇ ਕਾਰੀਗਰ ਦਾ ਪਤਾ ਲੱਗਾ ਉਸ ਨੂੰ ਆਪਣੇ ਸਵਾਰ ਭੇਜ ਕੇ, ਸਣੇ ਹਥਿਆਰਾਂ ਦੇ ਪਕੜ ਮੰਗਵਾਇਆ। ਇਸ ਮਾਰ ਤੋਂ ਨਾ ਕੋਈ ਤਰਖਾਣ ਬਚ ਸਕਿਆ ਨਾ ਲੁਹਾਰ, ਨਾ ਕੋਈ ਪੱਥਰ-ਘਾੜੂ (ਸੰਗ-ਤ੍ਰਾਸ਼) ਅਤੇ ਨਾ ਹੀ ਕੋਈ ਸ਼ਾਲਬਾਫ਼। ਮਿਸਟਰ ਫ਼ਰੇਜ਼ਰ ਨੇ ਨਾਦਰ ਸ਼ਾਹ ਦੇ ਜੀਵਨ-ਇਤਿਹਾਸ ਵਿਚ ਇਸ ਲੁੱਟ ਦੀ ਇਕ ਲੰਮੀ ਸੂਚੀ ਦਿੱਤੀ ਹੈ ਜੋ ਇਉਂ ਹੈ:-

ਸੱਤਰ ਕਰੋੜ ਰੁਪਏ ਦਾ ਸੋਨਾ ਤੇ ਜਵਾਹਿਰਾਤ।
ਵੀਹ ਕਰੋੜ ਰੁਪਿਆ ਤਾਵਾਨ ਜੰਗ, ੧੦੦੦ ਹਾਥੀ, ੭੦੦੦ ਘੋੜੇ, ੧੦,੦੦੦ ਊਠ, ੨੦੦ ਚੰਗੇ ਕਾਰੀਗਰ ਤਰਖਾਨ, ੧੩੦ ਖੁਸ਼-ਨਵੀਸ, ੨੦੦ ਲੁਹਾਰ, ੩੦੦ ਰਾਜ, ੨੦੦ ਪੱਥਰ-ਘਾੜੂ, ੧੦੦ ਹੀਜੜੇ ਹਰਮ ਦੀ ਸੇਵਾ ਲਈ।

ਇਹ ਸਭ ਕੁਝ ਨਾਲ ਲੈਕੇ ਹੁਣ ਨਾਦਰ ਸ਼ਾਹ ਵੱਲੋਂ ਈਰਾਨ ਵੱਲ ਮੁੜਨ ਦੀ ਤਿਆਰੀ ਹੋਣ ਲੱਗੀ। ਜਾਂਦੇ ਜਾਂਦੇ ਛੇਕੜਾ ਕੰਮ ਇਸ ਇਹ ਕੀਤਾ ਕਿ ਆਪਣੇ ਪੁੱਤ ਨਸਰੁੱਲਾ ਦਾ ਵਿਆਹ ਸ਼ਾਹੀ

*ਜਾਨਸ ਹਾਨਵੇ, ਹਿਸਟਰੀ ਆਫ਼ ਨਾਦਰ ਸ਼ਾਹ।

ਘਰਾਣੇ ਦੀ ਸ਼ਾਹਜ਼ਾਦੀ ਨਾਲ ਕਰਾ ਲਿਆ। ਨਾਲ ਹੀ ਆਪ ਵੀ ਮੁਜ਼ੱਫਰ ਸ਼ਾਹ ਦੀ ਸੁੰਦਰ ਕੰਨਿਆਂ ਨੂੰ ਘਰ ਪਾ ਲੈਣਾ ਚਾਹਿਆ, ਪਰ ਇਸ ਦੀ ਇਕ ਬੇਗਮ ਜਿਸ ਦਾ ਇਸ ਪਰ ਬੜਾ ਪਰਭਾਵ ਸੀ, ਇਹ ਕੰਮ ਸਿਰੇ ਨਾ ਚੜ੍ਹਨ ਦਿੱਤਾ* ।

ਤੁਰਨ ਤੋਂ ਪਹਿਲਾਂ ਨਾਦਰ ਨੇ ਮੁਹੰਮਦ ਸ਼ਾਹ ਤੋਂ ਇਕ ਅਹਿਦਨਾਮੇ ਪੁਰ ਦਸਤਖ਼ਤ ਕਰਵਾ ਲਏ। ਜਿਸ ਵਿਚ ਲਿਖਿਆ ਸੀ ਕਿ ਦਰਿਆ ਅਟਕ ਦੇ ਉੱਤਰ-ਪੱਛਮੀ ਸੂਬਾ ਸਣੇ ਸੂਬਾ ਸਿੰਧ ਤੇ ਕਾਬਲ ਆਦਿ ਦਾ ਇਲਾਕਾ ਅੱਗੇ ਨੂੰ ਨਾਦਰ ਸ਼ਾਹ ਦੇ ਰਾਜ ਦਾ ਭਾਗ ਸਮਝੇ ਜਾਣਗੇ। ਦਿੱਲੀ ਦੀ ਹਕੂਮਤ ਦਾ ਅੱਗੇ ਨੂੰ ਇਸ ਇਲਾਕੇ ਨਾਲ ਕੋਈ ਸੰਬੰਧ ਨਹੀਂ ਰਹੇਗਾ।

ਕੂਚ ਤੋਂ ਕੁਝ ਦਿਨ ਪਹਿਲਾਂ ਨਾਦਰ ਸ਼ਾਹ ਨੇ ਆਪਣੇ ਵਜ਼ੀਰ ਅਬਦੁੱਲ ਬਾਕੀ ਨੂੰ ਫ਼ੌਜ ਦੇ ਕੇ ਪੰਜਾਬ ਦੇ ਗਵਰਨਰ, ਜ਼ਕਰੀਆ ਖ਼ਾਨ ਪਾਸ ਤੋਰ ਦਿੱਤਾ, ਤਾਂ ਜੋ ਉਸ ਦੇ ਪਹੁੰਚਣ ਪਰ ਉਹ ਇਕ ਕਰੋੜ ਰੁਪਿਆ ਤਿਆਰ ਰੱਖੇ। ਜਦ ਅਸੀਂ ਪੰਜਾਬ ਪਹੁੰਚੀਏ ਤਾਂ ਉਹ ਰੁਪਏ ਸਾਡੇ ਖ਼ਜ਼ਾਨੇ ਵਿਚ ਦਾਖ਼ਲ ਕਰ ਦਿੱਤੇ ਜਾਣ।

ਇਸ ਹੁਕਮ ਦੇ ਪਹੁੰਚਦਿਆਂ ਜ਼ਕਰੀਆ ਖ਼ਾਨ ਨੇ ਲਾਹੌਰ ਤੇ ਪੰਜਾਬ ਦੇ ਅਮੀਰਾਂ ਤੇ ਵੱਡੇ ਵਪਾਰੀਆਂ ਦਾ ਸ਼ਾਲਾਮਾਰ ਬਾਗ ਵਿਚ ਇਕ ਭਾਰੀ ਇਕੱਠ ਕੀਤਾ ਅਤੇ ਉਨ੍ਹਾਂ ਨੂੰ ਦੱਸਿਆ ਕਿ ਲਾਹੌਰ ਤੇ ਪੰਜਾਬ ਦੇ ਵੱਡੇ ਵੱਡੇ ਸ਼ਹਿਰ ਤਦੇ ਹੀ ਲੁਟ ਤੇ ਬਰਬਾਦੀ ਤੋਂ ਬਚਾਏ ਜਾ ਸਕਦੇ ਹਨ ਜੇ ਕਦੇ ਨਾਦਰ ਸ਼ਾਹ ਦੀ ਮੰਗੀ ਹੋਈ

*ਸਯਦ ਮੁਹੰਮਦ ਲਤੀਫ; ਹਿਸਟਰੀ ਆਫ ਦੀ ਪੰਜਾਬ, ਸਫਾ ੨੦੬।

ਰਕਮ ਉਸ ਦੇ ਹਵਾਲੇ ਕੀਤੀ ਜਾਏ। ਕਰੋੜ ਰੁਪਿਆ ਮੂੰਹੋਂ ਕਹਿ ਦੇਣਾ ਤਾਂ ਸੌਖਾ ਹੈ, ਪਰ ਇਸ ਦਾ ਇਕੱਠਾ ਕਰਨਾ ਬੜਾ ਕਠਨ ਕੰਮ ਸੀ। ਹੁਣ ਲੱਗੇ ਅਭਾਗੇ ਵਪਾਰੀਆਂ ਪਰ ਅਤਿਆਚਾਰ ਹੋਣ। ਜਿਸ ਦੀ ਹਜ਼ਾਰ ਦੀ ਹੈਸੀਅਤ ਸੀ ਉਸ ਤੋਂ ਲੱਖ ਤੇ ਲੱਖ ਵਾਲੇ ਤੋਂ ਦਸ ਲੱਖ ਨਚੋੜਿਆ ਗਿਆ*।



*ਫੋਰੇਸਟਰ, ਸੱਯਦ; ਮੁਹੰਮਦ ਲਤੀਫ।

# ਨਾਦਰ ਸ਼ਾਹ ਬਾਰੇ ਨਵਾਬ ਕਪੂਰ ਸਿੰਘ ਦੇ ਇਰਾਦੇ

ਨਾਦਰ ਸ਼ਾਹ ਦਾ ਇਸ ਤਰ੍ਹਾਂ ਹਿੰਦੁਸਤਾਨ ਦੇ ਵਸਨੀਕਾਂ ਪਰ ਜ਼ੁਲਮ ਨਾਲ ਕਈ ਕਰੋੜ ਰੁਪਿਆ, ਹਾਥੀ, ਘੋੜੇ ਤੇ ਹਜ਼ਾਰਾਂ ਇਸਤ੍ਰੀਆਂ ਪੁਰਸ਼ਾਂ ਨੂੰ ਆਪਣੇ ਦਾਸੀ ਦਾਸ ਬਣਾ ਕੇ ਨਾਲ ਲੈ ਜਾਣ ਦਾ ਹਾਲ ਨਵਾਬ ਕਪੂਰ ਸਿੰਘ ਨੇ ਸੁਣਿਆਂ ਤਾਂ ਉਸ ਦਾ ਲਹੂ ਦੇਸ਼ ਪਿਆਰ ਦੇ ਦੁਖ ਨਾਲ ਉਬਲ ਪਿਆ। ਆਪ ਨੇ ਝਟ ਖਾਲਸੇ ਦੇ ਦੋਵਾਂ ਦਲਾਂ ਨੂੰ ਇਕੱਠੇ ਕਰਨ ਦਾ ਪਰਬੰਧ ਕਰ ਲਿਆ ਤੇ ਇਨ੍ਹਾਂ ਨੂੰ ਦੱਸਿਆ ਕਿ ਨਾਦਰ ਸ਼ਾਹ ਸਾਡੇ ਦੇਸ਼ ਨੂੰ ਕੰਗਾਲ ਕਰ ਚਲਿਆ ਹੈ ਉਸ ਨੇ ਇਹ ਵੀ ਬੜੇ ਦੁਖ ਨਾਲ ਖਾਲਸੇ ਦੇ ਸਾਹਮਣੇ ਪਰਗਟ ਕੀਤਾ ਕਿ ਇਸ ਜਰਵਾਣੇ ਨੂੰ ਨਾ ਹੀ ਰਾਜਪੂਤਾਂ ਆਪਣੀ ਤੇਗ ਦੇ ਜੌਹਰ ਦਸੇ ਅਤੇ ਨਾ ਮਰਹਟੇ ਮੈਦਾਨ ਵਿਚ ਆਏ । ਮੁਗਲਾਂ ਦੀ ਵਿਸ਼ੇ ਵਿਕਾਰਾਂ ਵਿਚ ਨਾਸ ਹੋ ਚੁਕੀ ਸ਼ਕਤੀ ਤਾਂ ਕਿਸੇ ਗਿਣਤੀ ਵਿਚ ਹੀ ਨਹੀਂ । ਉਹ ਆਪਣੇ ਮਨ ਵਿਚ ਇਹ ਖ਼ਿਆਲ ਲੈ ਕੇ ਜਾ ਰਿਹਾ ਹੈ ਕਿ ਹਿੰਦ ਦੇ ਲੋਕ ਤਾਂ ਅਣਖ ਤੇ ਬੀਰਤਾ ਤੋਂ ਥੋਥੇ ਸਿਧ ਹੋਏ ਹਨ । ਖਾਲਸਾ ਜੀ ! ਆਓ, ਆਪਾ ਵਾਰ ਕੇ ਇਸ ਜਰਵਾਣੇ ਦੇ ਕੀਤੇ ਜ਼ੁਲਮਾਂ ਦਾ ਫਲ ਇਸ ਨੂੰ ਚਖਾਈਏ ਤੇ ਇਸ ਦੇ ਬਣਾਏ ਖਿਆਲਾਂ ਨੂੰ ਬਦਲ ਦੇਈਏ ਤੇ ਇਸ ਨੂੰ ਦਸ ਦੇਈਏ ਕਿ ਇਸ ਦੇਸ਼ ਵਿਚ ਸਾਰੀਆਂ ਕੌਮਾਂ ਮੁਰਦਾ ਨਹੀਂ ਹੋ ਚੁਕੀਆਂ। ਇਕ ਕੌਮ ਐਸੀ ਵੀ ਹੈ ਜਿਹੜੀ ਆਪਣੇ ਪਿਆਰੇ ਦੇਸ਼ ਦੀ ਪੱਤ ਨੂੰ ਸਥਿਰ ਰਖਣ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੀ ਹੈ। ਨਵਾਬ ਸਾਹਿਬ

ਦੇ ਦੇਸ਼ ਦਰਦ ਵਿਚ ਤੜਪ ਰਹੇ ਮਨ ਵਿਚੋਂ ਨਿਕਲੀ ਅਵਾਜ਼ ਨੂੰ ਸੁਣ ਕੇ, ਜਿਸ ਦੇ ਇਕ ਇਕ ਸ਼ਬਦ ਵਿਚੋਂ ਅਣਖ, ਨਿਰਭੈਤਾ, ਕੁਰਬਾਨੀ, ਦੁਖੀਆਂ ਲਈ ਪਿਆਰ, ਛਲਕ ਛਲਕ ਪੈ ਰਿਹਾ ਸੀ, ਸਰਬੱਤ ਖਾਲਸੇ ਦਾ ਮਨ ਤੜਫਾ ਦਿੱਤਾ। ਸੂਰਮਿਆਂ ਦੇ ਹੱਥ ਤਲਵਾਰਾਂ ਦੀਆਂ ਮੁਠਾਂ ਪਰ ਪਏ ਤੇ ਤਿੱਖੀਆਂ ਤੇਗਾਂ ਧੂਹ ਕਢੀਆਂ। ਹੁਣ ਹਰ ਇਕ ਗੁਰੂ ਦਾ ਲਾਲ ਇਹ ਚਾਹੁੰਦਾ ਸੀ ਕਿ ਮੇਰੀ ਤੇਗ ਹੀ ਵੈਰੀਆਂ ਦੇ ਲਹੂ ਵਿਚ ਟੁਬੇ ਲਾਏ।

ਨਵਾਬ ਕਪੂਰ ਸਿੰਘ ਨੇ ਲੰਮੀ ਵਿਚਾਰ ਦੇ ਉਪਰੰਤ ਇਹੋ ਵਿਉਂਤ ਸੋਚੀ ਕਿ ਹਰ ਦੂਜੀ ਤੀਜੀ ਰਾਤ ਨੂੰ ਦਿਸ਼ਾ ਤੇ ਸਮਾਂ ਬਦਲਾ ਬਦਲਾ ਕੇ ਨਾਦਰ ਸ਼ਾਹ ਦੇ ਡੇਰੇ ਪਰ ਰਾਤ ਛਪੋਲ ਮਾਰੇ ਜਾਣ ਅਤੇ ਉਸਤੋਂ ਆਪਣੇ ਦੇਸ਼ ਦੇ ਪੁਰਖ, ਇਸਤ੍ਰੀਆਂ, ਸੋਨਾਂ, ਘੋੜੇ ਅਤੇ ਹਥਿਆਰ, ਨਿਰਭੈ ਹੋ ਕੇ ਖੋਹ ਲਏ ਜਾਣ। ਇਸ ਬਾਰੇ ਭਾਈ ਰਤਨ ਸਿੰਘ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਨਾਦਰ ਸ਼ਾਹ ਦੀ ਲੁਟ ਤੇ ਨਵਾਬ ਕਪੂਰ ਸਿੰਘ ਦਾ ਉਸ ਨੂੰ ਸੋਧਣੇ ਬਾਰੇ ਇਉਂ ਲਿਖਿਆ ਹੈ:—

ਦੋਹਿਰਾ

ਸਿੰਘਨ ਮੈਂ ਨਬਾਬ ਜੋ ਕਪੂਰ ਸਿੰਘ ਜੀ ਨਾਮ।
ਸਭ ਸਿੰਘਨ ਕੋ ਤਿਨ ਕਹੀ ਬਹੁਤ ਬਨੂੰ ਸਿੰਘਨ ਕੋ ਕਾਮ।
ਕਪੂਰ ਸਿੰਘ ਜਬ ਯੌਂ ਕਹੀ ਸਿੰਘਨ ਸਭਨ ਸੁਨਾਇ।
ਸਤਿ ਸਤਿ ਸਭ ਕਹ ਉਠੇ ਕੁਨਸ ਕਰ ਸਿਰ ਨਿਯਾਇ।

ਚੌਪਈ

ਦਿੱਲੀ ਲੂਟ ਕਹਾ ਲੈ ਗਿਨੀਏ।

ਪਦਮ ਰੁਪਏ ਲੈ ਰਾਹ ਸੁਨੀਏ* ।

ਜਿਸ ਦਾ ਭਾਵ ਇਹ ਹੈ ਕਿ ਨਵਾਬ ਕਪੂਰ ਸਿੰਘ ਨੇ ਸਿੰਘਾਂ ਅੱਗੇ ਨਾਦਰ ਦੀ ਸੁਧਾਈ ਦੀ ਵਿਉਂਤ ਰੱਖੀ, ਜਿਹੜਾ ਪਦਮ ਰੁਪਏ ਦਿੱਲੀ ਤੋਂ ਲੁਟ ਕੇ ਲਿਆਇਆ ਸੀ। ਨਵਾਬ ਜੀ ਦੀ ਵਿਚਾਰ ਸਰਬੱਤ ਖਾਲਸੇ ਸਤਿ ਸਤਿ ਕਰਕੇ ਪਰਵਾਨ ਕਰ ਲਈ ਅਰਥਾਤ ਫੈਸਲਾ ਹੋਇਆ ਕਿ ਨਾਦਰ ਲੁਟੇਰੇ ਦਾ ਹਿੰਦ ਤੋਂ ਲੁੱਟਿਆ ਮਾਲ ਧੰਨ, ਵਧ ਤੋਂ ਵਧ ਖੋਹ ਲਿਆ ਜਾਏ ਅਤੇ ਜੇ ਕਦੇ ਈਰਾਨੀ ਸੈਨਾ ਟਾਕਰੇ ਪਰ ਆਏ ਤਾਂ ਉਹਨੂੰ ਗਾਜਰ ਮੂਲੀ ਵਤ ਕੱਟ ਕੇ ਆਪ ਮੱਖਣ ਵਿਚੋਂ ਵਾਲ ਵਾਂਗ ਨਿਕਲ ਜਾਇਆ ਕਰਨ।

ਹੁਣ ਨਾਦਰ ਸ਼ਾਹ ਦਾ ਡੇਰਾ ਚਨਾਬ ਦੇ ਕੰਢੇ ਅਖਨੂਰ ਦੇ ਮੁਕਾਮ ਪਰ ਪੁੱਜਾ । ਇਥੇ ਜੋ ਪਹਿਲੀ ਰਾਤ ਆਈ ਉਹ ਬੜੀ ਡਰਾਵਣੀ ਸੀ। ਇਕ ਤਾਂ ਆਕਾਸ਼ ਪਰ ਕਾਲੀਆਂ ਘਟਾਂ ਛਾਈਆਂ ਹੋਈਆਂ ਸਨ। ਦੂਜਾ, ਉਪਰੋਂ ਵਰਖਾ ਰੰਗ ਲਾ ਦਿੱਤਾ। ਇਸ ਘੋਰ-ਅੰਧਿਆਰੇ ਵਿਚ ਬਿਜਲੀ ਦੀ ਭਿਆਨਕ ਕੜਕ ਦੇ ਨਾਲ ਨਾਲ ਖਾਲਸੇ ਦੇ ਜੈਕਾਰਿਆਂ ਦੀ ਗਰਜ ਨੇ ਮਿਲ ਕੇ ਸਮੇਂ ਨੂੰ ਸੌ ਗੁਣਾਂ ਵਧੇਰਾ ਭਿਆਨਕ ਕਰ ਦਿੱਤਾ, ਜਿਸ ਦੇ ਕਾਰਨ ਡੇਰੇ ਦੇ ਪਹਿਰੇਦਾਰ ਸਹਿਮ ਗਏ ਸਨ । ਠੀਕ ਇਸ ਡਰਾਵਣੇ ਸਮੇਂ ਖਾਲਸੇ ਦੇ ਕਈ ਹਜ਼ਾਰ ਸੂਰਮੇਂ ਈਰਾਨੀਆਂ ਪਰ ਬਿਜਲੀ ਵਤ ਟੁਟ ਪਏ† । ਜੋ ਸਾਹਮਣੇ ਆਇਆ ਉਸ ਦਾ ਕੰਘਾ ਕਰਕੇ ਰੱਖ ਦਿੱਤਾ ਅਤੇ

---

*ਰਤਨ ਸਿੰਘ ਭੰਗੂ; ਪ੍ਰਾਚੀਨ ਪੰਥ ਪ੍ਰਕਾਸ਼, ਸਫਾ ੨੮੦।

†ਫਾਰਿਸਟਰ; ਏ ਜਰਨੀ ਫਰਾਮ, ਬੰਗਾਲ ਟੂ ਇੰਗਲੈਂਡ ਜਿਲਦ ੧, ਸਫਾ ੧੧੩; ਸਿਨਹਾ, ਰਾਈਜ਼ ਆਫ਼ ਦੀ ਸਿੱਖ ਪਾਵਰ, ਸਫਾ ੧੨ ।

ਮਾਰੋ ਮਾਰ ਕਰਦੇ ਬੰਦੀਵਾਨਾਂ ਦੀ ਵਲਗਨ ਤਕ ਪਹੁੰਚ ਗਏ। ਇਥੋਂ ਬਹੁਤ ਬੜੀ ਗਿਣਤੀ ਵਿਚ ਇਨ੍ਹਾਂ ਕੈਦੀਆਂ ਨੂੰ ਛੁਡਾ ਲਿਆ। ਫਿਰ ਸੋਨੇ ਦੇ ਸੰਦੂਕਾਂ ਨੂੰ ਜਾ ਘੇਰਿਆ। ਛੇਕੜ ਘੋੜਿਆਂ ਦੇ ਗਲੇ ਵਿਚੋਂ ਦਿਲ ਖੋਲ੍ਹ ਕੇ ਘੋੜ ਸਾਂਭ ਲਏ। ਲਗਦੇ ਹੱਥ ਕੁਝ ਹਥਿਆਰ ਵੀ ਖੋਹ ਲਏ। ਵੈਰੀਆਂ ਦੇ ਹੋਸ਼ ਸੰਭਾਲਣ ਤੋਂ ਪਹਿਲਾਂ ਖਾਲਸਾ ਛਾਈਂ-ਮਾਈਂ ਹੋ ਗਿਆ। ਇਸ ਦੇ ਪਿਛੋਂ ਈਰਾਨੀਆਂ ਬੜਾ ਜੋਸ਼ ਦੱਸਿਆ, ਪਰ ਇਹ ਜੋਸ਼ ਬਿਅਰਥ ਸੀ। ਜਿਹੜਾ ਸਮਾਂ ਜੋਸ਼ ਦੱਸਣ ਦਾ ਸੀ ਉਸ ਸਮੇਂ ਅੱਖਾਂ ਮਲਦੇ ਤੇ ਪਿਆਰੀਆਂ ਜਾਨਾਂ ਬਚਾਣ ਦੇ ਢੰਗ ਵਰਤਦੇ ਰਹੇ।

ਅਗਲੀ ਭਲਕ ਨਾਦਰ ਸ਼ਾਹ ਨੇ ਆਪਣੇ ਸਾਰੇ ਮੁਖੀ ਕਰਿੰਦੇ ਤੇ ਨਵਾਬ ਜ਼ਕਰੀਆ ਖ਼ਾਨ, ਜੋ ਅਰਦਲ ਵਿਚ ਸ਼ਾਹ ਦੇ ਨਾਲ ਸੀ, ਉਸ ਪਰ ਬੜਾ ਕਰੋਪਵਾਨ ਹੋਇਆ ਤੇ ਆਖਿਆ ਇਨ੍ਹਾਂ ਪੰਜਾਬੀਆਂ ਦੀ ਇਸ ਬਗ਼ਾਵਤ ਦਾ ਤੂੰ ਜ਼ੁਮੇਵਾਰ ਹੈਂ। ਹੁਣੇ ਜਾ ਕੇ ਇਨ੍ਹਾਂ ਦੇ ਘਰ ਘਾਟ ਸਾੜ ਦੇਹ ਤੇ ਮੇਰਾ ਖੋਹ ਕੇ ਲੈ ਗਏ ਸੋਨਾ ਆਦਿ ਮੈਨੂੰ ਪਰਤਾ ਦੇ। ਜ਼ਕਰੀਆ ਖ਼ਾਨ ਅੱਗੋਂ ਚੁਪ ਕਰ ਰਿਹਾ। ਕਿਉਂਕਿ ਉਹ ਜਾਣਦਾ ਸੀ ਕਿ ਜਿਹੜੇ ਮੱਲਾਂ ਮਾਰ ਕੇ ਲੈ ਗਏ ਹਨ ਉਹ ਐਸੇ ਨਹੀਂ, ਜਿਨ੍ਹਾਂ ਦੇ ਹੱਥ ਆਈ ਕੋਈ ਵਸਤ ਮੁੜ ਪ੍ਰਾਪਤ ਹੋ ਸਕੇ।

ਫ਼ੌਜ ਦੇ ਆਗੂਆਂ ਮੀਂਹ ਬਦਲ ਦਾ ਕਾਰਣ ਦੱਸ ਕੇ ਉਸ ਦਿਨ ਨਾਦਰ ਦੇ ਕਹਿਰ ਤੋਂ ਉਨ੍ਹਾਂ ਆਪਣੇ ਆਪ ਨੂੰ ਬਚਾ ਲਿਆ। ਪਰ ਇਹ ਤਾਂ ਅਜੇ ਅਰੰਭ ਹੀ ਸੀ। ਇਹ ਸਿਲਸਲਾ ਤਾਂ ਲੰਮੇ ਸਮੇਂ ਤਕ ਚਾਲੂ ਰਹਿਣਾ ਸੀ।

ਵਿਚਲੀਆਂ ਦੋ ਰਾਤਾਂ ਖਾਲੀ ਗਈਆਂ, ਕਿਉਂਕਿ ਖਾਲਸੇ ਦੇ ਹੱਥ ਆਇਆ ਪਦਾਰਥ ਉਹ ਕਿਸੇ ਸੁਰਖਿਅਤ ਥਾਏਂ ਪਹੁੰਚਾਣ ਲਈ ਦੂਰ ਨਿਕਲ ਗਏ ਸਨ।

ਤੀਜੀ ਰਾਤ ਖਾਲਸੇ ਨੇ ਪਹਿਲੇ ਤੋਂ ਵੀ ਵਧੇਰੇ ਭਿਆਨਕ ਧਾਵਾ ਕੀਤਾ। ਇਸ ਰਾਤ ਸੰਜੋਗ ਨਾਲ ਹਥਿਆਰਾਂ ਦਾ ਜ਼ਖੀਰਾ ਖਾਲਸੇ ਦੇ ਸਾਹਮਣੇ ਆ ਗਿਆ, ਉਸ ਨੂੰ ਦਿਲ ਖੋਲ੍ਹ ਕੇ ਸਾਂਭਿਆ। ਇਸ ਸਮੇਂ ਐਸੀ ਭਗੌੜੀ ਚਲੀ ਕਿ ਥੋੜ੍ਹੇ ਸਮੇਂ ਵਿਚ ਧਰਤੀ ਲਾਲੋ ਲਾਲ ਹੋ ਗਈ ਅਤੇ ਮੁੜ ਪਹਿਲੇ ਦੀ ਤਰ੍ਹਾਂ ਖਾਲਸਾ ਸਵਾਰ ਵੈਰੀਆਂ ਦੇ ਵੇਖਦੇ ਵੇਖਦੇ ਉਡ-ਪੁਡ ਗਏ।

ਇਸ ਦੂਜੇ ਛਪੋਲ ਵਿਚ ਕੁਝ ਸਿੰਘ ਵੀ ਸ਼ਹੀਦ ਹੋਏ। ਇਨ੍ਹਾਂ ਸ਼ਹੀਦ ਸਿੰਘਾਂ ਦੇ ਸਿਰਾਂ ਪਰ ਲੰਮੇ ਲੰਮੇ ਕੇਸ ਤੇ ਮੂੰਹ ਪਰ ਸਾਬਤ ਸੂਰੀਆਂ ਦਾੜ੍ਹੀਆਂ ਦੇਖ ਕੇ ਸ਼ਾਹ ਨੂੰ ਦੱਸਿਆ ਗਿਆ ਕਿ ਇਹ ਹਨ ਉਹ ਸਿੱਖ ਜਿਹੜੇ ਸ਼ਹਿਨਸ਼ਾਹ ਦੀ ਸੈਨਾ ਨੂੰ ਲੁਟ ਰਹੇ ਹਨ।

ਇਨ੍ਹਾਂ ਸੂਰਮਿਆਂ ਦੀ ਸਾਬਤ ਸੂਰਤ ਵੇਖ ਕੇ ਉਹ ਵਧੇਰਾ ਗ਼ਜ਼ਬ ਵਿਚ ਲਾਲ ਪੀਲਾ ਹੋਇਆ ਅਤੇ ਜ਼ਕਰੀਆ ਖਾਨ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਲੰਮੇ ਲੰਮੇ ਵਾਲਾਂ ਵਾਲਿਆਂ ਦੇ—ਜਿਨ੍ਹਾਂ ਮੇਰੇ ਡੇਰੇ ਪਰ ਹੱਲਾ ਕੀਤਾ ਹੈ, ਘਰ-ਘਾਟ ਸਾੜ ਦਿਓ, ਇਨ੍ਹਾਂ ਨੂੰ ਮੁਕਾ ਦੇਵੋ।

ਅੱਗੋਂ ਕੰਬਦਿਆਂ ਕੰਬਦਿਆਂ ਜ਼ਕਰੀਆ ਖ਼ਾਨ ਨੇ ਅਦਬ ਨਾਲ ਆਖਿਆ, "ਸ਼ਹਿਨਸ਼ਾਹ! ਇਨ੍ਹਾਂ ਦੇ ਘਰ ਤਾਂ ਇਨ੍ਹਾਂ ਦੇ ਘੋੜਿਆਂ ਦੀਆਂ ਕਾਠੀਆਂ ਪਰ ਹਨ*।"

---

*ਜਨਰਲ ਗਾਰਡਨ, ਸਿਖਜ਼, ਸਫ਼ਾ ੫੯।

ਜ਼ਕਰੀਆ ਖ਼ਾਨ ਦੇ ਮੂੰਹੋਂ ਸਿੱਖਾਂ ਦੇ ਜੀਵਨ ਦੇ ਸਮਾਚਾਰ ਸੁਣ ਕੇ ਉਹ ਵੱਡੀ ਹੈਰਾਨੀ ਵਿਚ ਪੈ ਗਿਆ ਅਤੇ ਜ਼ਕਰੀਆ ਖ਼ਾਨ ਤੋਂ ਸਿੱਖਾਂ ਬਾਰੇ ਵਧੇਰਾ ਵੇਰਵਾ ਪੁਛਿਆ, ਜਿਸ ਦੇ ਉੱਤਰ ਵਿਚ ਖ਼ਾਨ ਬਹਾਦਰ ਨੇ ਜੋ ਉੱਤਰ ਦਿੱਤਾ ਉਹ ਰਤਨ ਸਿੰਘ ਨੇ ਇਉਂ ਲਿਖਿਆ ਹੈ :

ਚੌਪਈ

ਪੂਛਯੋ ਖਾਨੂ ਕੋ ਨਾਦਰ ਆਇ ।
ਹਮ ਕੋ ਲੂਟਨਦਾਰ ਬਤਾਇ ।
ਜਿਨ ਲੁਟ ਖਾਯੋ ਹਮਰੋ ਰਾਹੁ ।
ਮੁਲਕ ਉਸੇ ਕੀ ਉਡਾ ਦਿਓ ਸਵਾਹਿ । ੩ ।
ਤਬ ਖਾਨੂ ਨੇ ਐਸ ਬਖਾਨੀ ।
ਮੁਲਕ ਉਸੇ ਕੇ ਨਾਹਿ ਨਿਸਾਨੀ ।
ਖੜੇ ਸੋਵੈਂ ਔ ਚਲਤੇ ਖਾਂਹਿ ।
ਨਾਹਿ ਬੈਠੇ ਵੈ ਕਿਤੇ ਰਖਾਇ । ੪ ।
ਨੂੰਨ ਘਿਰਤ ਕੋ ਸੁਵਾਦ ਨ ਜਾਨੇ ।
ਹਮ ਦੁਖ ਦੇਵੈਂ ਵੈ ਸੁਖਮਾਨੇ ।
ਹਾੜ ਨਾ ਦਿਨ ਭਰ ਪੀਵੈ ਪਾਨੀ ।
ਸਿਆਲੇ ਰਖੈ ਨ ਅਗਨ ਨਿਸ਼ਾਨੀ । ੫ ।
ਨਹਿ ਖਾਵੈਂ ਵੈ ਪੀਸਯ ਨਾਜ ।
ਲੜੈ ਬਹੁਤ ਵੈ ਕਰਕੇ ਭਾਜ ।
ਏਕ ਹੋਇ ਤਾਂ ਸੌ ਸੌ ਲਰੈ ।
ਮਰਨੇ ਤੇ ਵੈ ਮੂਲ ਨ ਡਰੈਂ । ੬

ਦੋਹਿਰਾ

ਰਹੈ ਚਾਉ ਉਨ ਮਰਨ ਕੋ ਦੀਨ ਮਜ਼ਹਬ ਕੇ ਭਾਇ ।
ਹਮ ਮਾਰਤ ਉਨ ਥਕ ਗਏ ਉਇ ਘਟਤ ਨ ਕਿਤਹੂ ਦਾਇ*।੭।

ਨਾਦਰ ਸ਼ਾਹ ਜਿਉਂ ਜਿਉਂ ਅਗੇ ਕੂਚ ਕਰਦਾ ਗਿਆ ਖਾਲਸਾ ਦਲ ਤਿਉਂ ਤਿਉਂ ਇਸ ਦਾ ਬਰਾਬਰ ਪਿੱਛਾ ਕਰਦਾ ਰਿਹਾ । ਜਦ ਵੀ ਸਮਾਂ ਮਿਲਦਾ ਉਸ ਪਰ ਜਾ ਛਪੋਲ ਮਾਰਦਾ। ਇਸ ਤਰ੍ਹਾਂ ਖਾਲਸੇ ਨੇ ਆਪਣੇ ਦੇਸ਼ ਦੀਆਂ ਬਹੁਤ ਸਾਰੀਆਂ ਇਸਤ੍ਰੀਆਂ ਪੁਰਸ਼ ਜਿਨ੍ਹਾਂ ਨੂੰ ਉਹ ਗੁਲਾਮ ਬਣਾ ਕੇ ਲੈਜਾ ਰਿਹਾ ਸੀ ਅਤੇ ਧੰਨ ਨਾਦਰ ਸ਼ਾਹ ਤੋਂ ਖੋਹ ਕੇ ਦੇਸ਼ ਵਿਚ ਰੱਖ ਲਿਆ ਅਤੇ ਇਉਂ ਨਾਦਰ ਦਾ ਚੋਖਾ ਭਾਰ, ਬੀਰ ਖਾਲਸੇ ਨੇ ਹਲਕਾ ਕਰ ਦਿੱਤਾ।

———

*ਰਤਨ ਸਿੰਘ, ਪੰਥ ਪ੍ਰਕਾਸ਼, ਸਫਾ ੨੯੧-੨੯੨

# ਕਪੂਰ ਸਿੰਘ ਦਾ ਅੰਮ੍ਰਿਤਸਰ ਨੂੰ ਵੈਰੀਆਂ ਤੋਂ ਛੁਡਾਵਣਾ

ਪਾਠਕ ਪਿਛੇ ਪੜ੍ਹ ਆਏ ਹਨ ਕਿ ਜ਼ਕਰੀਆ ਖ਼ਾਨ ਨੂੰ ਉਸ ਦੇ ਸਲਾਹਕਾਰਾਂ ਪੂਰਾ ਨਿਸਚਾ ਕਰਵਾ ਦਿੱਤਾ ਸੀ ਕਿ ਇਹ ਅੰਮ੍ਰਿਤਸਰ ਦੇ ਆਬੇਹਿਆਤ ਦਾ ਅਸਰ ਹੈ ਜਿਸ ਦੇ ਕਾਰਨ ਸਿੱਖ ਮੁਕਣ ਵਿਚ ਨਹੀਂ ਆਂਵਦੇ। ਇਸ ਵਿਚਾਰ ਅਨੁਸਾਰ ਖ਼ਾਨ ਬਹਾਦਰ ਨੇ ਸ਼ਾਹੀ ਫ਼ੌਜ ਅੰਮ੍ਰਿਤਸਰ ਭੇਜ ਕੇ ਅੰਮ੍ਰਿਤ ਸਰੋਵਰ ਦੇ ਦੁਆਲੇ ਚੌਕੀਆਂ ਬੈਠਾ ਦਿੱਤੀਆਂ ਸਨ । ਉਥੇ ਦੀ ਫ਼ੌਜ ਦੇ ਕੋਤਵਾਲ ਨੂੰ ਹੁਕਮ ਦੇ ਦਿੱਤਾ ਸੀ ਕਿ ਕਿਸੇ ਸਿੱਖ ਨੂੰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਨਾ ਕਰਨ ਦੇਵੇ ।

ਇਸ ਫ਼ੌਜ ਦਾ ਮੁਖੀ ਪਹਿਲਾਂ ਕਾਜ਼ੀ ਅਬਦੁੱਲ ਰਹਿਮਾਨ ਨੀਯਤ ਹੋਇਆ ਜਿਸ ਨੂੰ ਖਾਲਸੇ ਨੇ ਉਸ ਦੀ ਕਰਨੀ ਦਾ ਫਲ ਚਖਾਇਆ ਸੀ ।

# ਮੱਸੇ ਦਾ ਦਿਨ ਦਿਹਾੜੇ ਕਤਲ

ਉਸ ਦੇ ਉਪਰੰਤ ਮੱਸਾ ਰੰਗੜ ਮੰਡਿਆਲੀਆ ਮੁਕਰੱਰ ਹੋਇਆ, ਜੋ ਨਵੰਬਰ ੧੭੩੯ ਤੋਂ ਅਗਸਤ ੧੭੪੦ ਤਕ ਅੰਮ੍ਰਿਤਸਰ ਦਾ ਕੋਤਵਾਲ ਰਿਹਾ। ਜਿਸ ਨੂੰ ਖਾਲਸੇ ਦੇ ਮਾਣਯੋਗ ਸੂਰਬੀਰਾਂ, ਸਰਦਾਰ ਮਹਿਤਾਬ ਸਿੰਘ ਮੀਰਾਂ ਕੋਟੀਏ ਅਤੇ ਨਿੱਡਰ ਸੁਖਾ ਸਿੰਘ ਮਾੜੀ ਕੰਬੋ ਵਾਲੇ, ਆਪਣੇ ਸੀਸ ਤਲੀ ਪਰ ਧਰ ਕੇ, ਦਿਨ ਦੀਵੀਂ ਦਰਬਾਰ ਸਾਹਿਬ ਦੇ ਅੰਦਰ, ਜਿਥੇ ਉਹ ਪਾਪ

ਕਮਾਂਵਦਾ ਸੀ ਕਤਲ ਕਰਕੇ, ਸੂਰਮਿਆਂ ਦੇ ਗਗਨ ਮੰਡਲ ਵਿਚ ਉੱਚੀ ਥਾਂ ਪਾਈ ਸੀ।

## ਹਕੂਮਤ ਵਲੋਂ ਹੋਰ ਕਰੜਾਈ

ਮੱਸੇ ਦੀ ਮੌਤ ਦੇ ਉਪਰੰਤ ਕਈ ਕੁਮੇਦਾਨ ਨੀਯਤ ਹੋਏ ਅਤੇ ਕਈ ਬਦਲੇ। ਜ਼ਕਰੀਆ ਖ਼ਾਨ ਆਪ ਵੀ ਜੁਲਾਈ ਸੰਨ ੧੭੪੫ ਨੂੰ ਮਰ ਗਿਆ। ਉਸ ਦੀ ਥਾਂ ਉਸ ਦਾ ਵੱਡਾ ਪੁਤਰ ਯਾਹੀਆ ਖਾਨ ਪੰਜਾਬ ਦਾ ਹਾਕਮ ਬਣਿਆ। ਕੁਝ ਸਮੇਂ ਦੇ ਬਾਅਦ ਇਸ ਦੇ ਨਿਕੇ ਭਾਈ ਸ਼ਾਹ ਨਿਵਾਜ਼ ਖ਼ਾਨ ਨੇ ੧੨ ਮਾਰਚ ੧੭੪੭ ਨੂੰ ਉਸ ਨੂੰ ਫੜ ਕੇ ਬੰਦੀਖਾਨੇ ਪਾ ਦਿੱਤਾ ਅਤੇ ਆਪ ਲਾਹੌਰ ਦਾ ਗਵਰਨਰ ਬਣ ਬੈਠਾ। ਪਰ ਇਹ ਗੱਲ ਵਡੀ ਹੈਰਾਨ ਕਰਨ ਵਾਲੀ ਹੈ ਕਿ ਪੰਜਾਬ ਦੇ ਗਵਰਨਰ ਬਦਲਦੇ ਰਹੇ, ਅੰਮ੍ਰਿਤਸਰ ਦੇ ਕੋਤਵਾਲ ਤੇ ਕੁਮੇਦਾਨ ਤਬਦੀਲ ਹੁੰਦੇ ਰਹੇ ਪਰ ਸਿੰਘਾਂ ਦੇ ਵਿਰੁੱਧ ਜ਼ੁਲਮ ਤੇ ਕਰੜਾਈ ਦਾ ਝੱਖੜ ਇਕ-ਰਸ ਝੁਲਦਾ ਰਿਹਾ। ਜਦ ਤੋਂ ਸੰਨ ੧੭੩੭ ਈਸਵੀਂ ਨੂੰ ਭਾਈ ਮਨੀ ਸਿੰਘ ਜੀ ਨੂੰ ਅੰਮ੍ਰਿਤਸਰ ਤੋਂ ਕੈਦ ਕਰਕੇ ਲਾਹੌਰ ਵਿਚ ਸ਼ਹੀਦ ਕੀਤਾ ਗਿਆ ਸੀ, ਸਿੰਘਾਂ ਲਈ ਅੰਮ੍ਰਿਤਸਰ ਦਾ ਇਸ਼ਨਾਨ ਅਤੇ ਦਰਬਾਰ ਸਾਹਿਬ ਦੇ ਦਰਸ਼ਨ ਬੰਦ ਕਰ ਦਿਤੇ ਗਏ ਸਨ*।

## ਸਲਾਬਤ ਖਾਨ ਨੂੰ ਸਿੱਖਿਆ

ਸੰਨ ੧੭੪੭ ਦੇ ਛੇਕੜਲੇ ਦਿਨੀ ਠਰੂ ਪਿੰਡ ਦਾ ਮੁਸਲਮ ਰਾਜਪੂਤ ਸਲਾਬਤ ਖਾਨ ਅੰਮ੍ਰਿਤਸਰ ਦੀ ਸ਼ਾਹੀ ਫ਼ੌਜ ਦਾ ਹਾਕਮ

*ਜੀਵਨ ਦੀਵਾਨ ਕੌੜਾ ਮਲ; ਸਫ਼ਾ ੩੮-੩੯।

ਨੀਯਤ ਹੋਇਆ । ਇਸ ਨੇ ਹਕੂਮਤ ਦੀ ਵਾਗ ਡੋਰ ਹੱਥ ਵਿਚ ਲੈਂਦਿਆਂ ਹੀ ਸ੍ਰੀ ਦਰਬਾਰ ਸਾਹਿਬ ਤੇ ਸਰੋਵਰ ਦੇ ਪਹਿਰੇ ਹੋਰ ਵਧੇਰੇ ਕਰੜੇ ਕਰਨ ਲਈ ਪ੍ਰਕਰਮਾਂ ਦੇ ਚੌਹਵੀਂ ਪਾਸੀਂ ਪਹਿਰੇਦਾਰਾਂ ਲਈ ਗੜ੍ਹੀਆਂ ਬਣਾ ਲਈਆਂ ਤਾਂ ਜੋ ਰਾਤ ਦਿਨ ਪਹਿਰੇਦਾਰ ਉਥੇ ਮੌਜੂਦ ਰਹਿਣ ।

ਹੁਣ ਸਲਾਬਤ ਖਾਨ ਵਲੋਂ ਇਹ ਸਖ਼ਤੀ ਇਥੋਂ ਤਕ ਵਧੀ ਕਿ ਜਦ ਕੋਈ ਦਰਬਾਰ ਸਾਹਿਬ ਦੇ ਦਰਸ਼ਨਾਂ ਦਾ ਪਿਆਸਾ ਸਿੱਖ ਕਿਸੇ ਤਰ੍ਹਾਂ ਸਰੋਵਰ ਤਕ ਪਹੁੰਚ ਵੀ ਜਾਂਦਾ ਸੀ ਤਾਂ ਉਸ ਨੂੰ ਉਥੇ ਹੀ ਗੋਲੀ ਮਾਰ ਕੇ ਅੰਮ੍ਰਿਤ ਸਰੋਵਰ ਦੇ ਵਿਚ ਹੀ ਸ਼ਹੀਦ ਕਰ ਦਿੱਤਾ ਜਾਂਦਾ ਸੀ ।

ਖਾਲਸਾ ਇਸ ਦੇ ਇਨ੍ਹਾਂ ਜ਼ੁਲਮਾਂ ਨੂੰ ਲਹੂ ਭਰੀਆਂ ਅੱਖਾਂ ਨਾਲ ਵੇਖਦਾ ਸੀ, ਪਰ ਯੋਗ ਸਮੇਂ ਦੇ ਆਵਣ ਨੂੰ ਉਡੀਕ ਰਿਹਾ ਸੀ ।

## ਪੰਥ ਦਾ ਜ਼ਰੂਰੀ ਇਕੱਠ

ਸਲਾਬਤ ਖ਼ਾਨ ਦੇ ਇਸ ਜ਼ੁਲਮ ਨੂੰ ਵੇਖ ਕੇ ਨਵਾਬ ਕਪੂਰ ਸਿੰਘ ਵਰਗਾ ਨਿਡੱਰ ਧਰਮੀ ਬੀਰ ਇਹ ਕਦ ਤਕ ਸਹਾਰ ਸਕਦਾ ਸੀ । ਛੇਕੜ ਆਪ ਨੇ ਪੰਥ ਦੇ ਦੋਵੇਂ ਦਲਾਂ ਦੇ ਮੁਖੀਆਂ ਦਾ ਇਕ ਇਕੱਠ ਕੀਤਾ ਜਿਸ ਵਿਚ ਗੁਰੂ ਦੀ ਨਗਰੀ ਨੂੰ ਜਰਵਾਣਿਆਂ ਦੇ ਕਬਜ਼ੇ ਵਿਚੋਂ ਅਜ਼ਾਦ ਕਰਾਣ ਲਈ ਗੁਰਮਤਾ ਪੰਥ ਦੇ ਮੂਹਰੇ ਰੱਖਿਆ । ਨਾਲ ਹੀ ਸੰਗਤਾਂ ਨੂੰ ਸੁਣਾ ਦਿੱਤਾ ਕਿ ਖਾਲਸਾ ਜੀ ਭਾਵੇਂ ਆਪਾਂ ਨੂੰ ਕਿੰਨੀ ਕੁਰਬਾਨੀ ਵੀ ਕਿਉਂ ਨਾ ਦੇਣੀ ਪਏ, ਹੁਣ ਸ੍ਰੀ ਅੰਮ੍ਰਿਤਸਰ ਨੂੰ ਹੋਰ ਇਕ ਦਿਨ ਲਈ ਵੀ ਸ਼ੱਤਰੂਆਂ ਦੇ

ਕਬਜ਼ੇ ਵਿਚ ਨਹੀਂ ਰਹਿਣ ਦੇਣਾ।

ਇਹ ਅਤਿ ਜ਼ਰੂਰੀ ਗੁਰਮਤਾ, ਅਕਾਸ਼-ਗੁੰਜਾਊ ਜੈਕਾਰਿਆਂ ਦੀ ਘਨਘੋਰ ਵਿਚ ਸਰਬ-ਸੰਮਤੀ ਨਾਲ ਪਰਵਾਨ ਕੀਤਾ ਗਿਆ।

## ਗੁਰੂ ਨਗਰੀ ਨੂੰ ਆਜ਼ਾਦ ਕਰਾਣ ਲਈ ਚੜ੍ਹਾਈ

ਉਪਰੋਕਤ ਗੁਰਮਤੇ ਦੇ ਬਾਅਦ ਹੁਣ ਛੇਤੀ ਹੀ ਵੈਰੀਆਂ ਪਰ ਚੜ੍ਹਾਈ ਦੀਆਂ ਤਿਆਰੀਆਂ ਹੋਣ ਲੱਗੀਆਂ ਤੇ ਥੋੜੇ ਦਿਨਾਂ ਦੇ ਅੰਦਰ ਅੰਦਰ ਹੀ ਖਾਲਸੇ ਚੜ੍ਹਾਈ ਲਈ ਦਿਨ ਨੀਯਤ ਕਰ ਲਿਆ। ਇਸ ਮੁਹਿੰਮ ਦੀ ਅਗਵਾਈ ਲਈ ਨਵਾਬ ਕਪੂਰ ਸਿੰਘ ਨੇ ਆਪਣੇ ਧਰਮ ਪੁੱਤਰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਸਥਾਪਤ ਕੀਤਾ। ਖਾਲਸੇ ਦੀ ਇਸ ਚੜ੍ਹਾਈ ਵਿਚ ਮੁਲਕ-ਗੀਰੀ ਦੀ ਕੋਈ ਲਾਲਸਾ ਕੰਮ ਨਾ ਸੀ ਕਰ ਰਹੀ, ਸਗੋਂ ਆਪਣੇ ਪਿਆਰੇ ਸਤਿਗੁਰੂ ਦੀ ਨਗਰੀ ਨੂੰ ਜ਼ਾਲਮਾਂ ਦੇ ਪੰਜੇ ਤੋਂ ਛੁਡਾਣ ਦੀ ਭਾਵਨਾਂ ਮਨਾਂ ਵਿਚ ਉਛਾਲੇ ਖਾ ਰਹੀ ਸੀ।

## ਸਲਾਬਤ ਖ਼ਾਨ ਦਾ ਕਤਲ

ਜਿੱਥੇ ਸੂਰਮਿਆਂ ਦੇ ਮਨਾਂ ਵਿਚ ਐਨਾਂ ਅਗਾਧ ਜੋਸ਼ ਛਲਕ ਰਿਹਾ ਹੋਵੇ ਉਨ੍ਹਾਂ ਮੂਹਰੇ ਕੁਝ ਛਿੱਲੜਾਂ ਬਦਲੇ ਖ਼ਰੀਦੇ ਹੋਏ ਲਾਂਣੇ ਕੀ ਠਹਿਰਣਾ ਸੀ ?

ਹੁਣ ਜਦ ਮਾਰਚ ਸੰਨ ੧੭੪੮ ਨੂੰ ਖਾਲਸੇ ਨੇ ਪਹਿਰ ਰਾਤ ਰਹਿੰਦੀ ਅੰਮ੍ਰਿਤਸਰ ਦੇ ਵੈਰੀਆਂ ਪਰ ਧਾਵਾ ਬੋਲਿਆ ਤਾਂ ਉਹ ਪਾਵਨ ਗੁਰਧਾਮ ਦੀ ਸੁਤੰਤ੍ਰਤਾ ਲਈ ਜੋਸ਼ ਵਿਚ ਮੱਤੇ ਹੋਏ ਸਲਾਬਤ ਖਾਨ ਦੀ ਗੜ੍ਹੀ ਪਰ ਟੁਟ ਪਏ। ਰਾਹ ਦੇ ਪਹਿਰੇਦਾਰਾਂ

ਦਾ ਸਫ਼ਾਇਆ ਕਰਦੇ ਹੋਏ ਗੜ੍ਹੀ ਨੂੰ ਜਾ ਘੇਰਿਆ।

ਸਲਾਬਤ ਖ਼ਾਨ ਵੀ ਪਰਸਿੱਧ ਰਾਜਪੂਤ ਸੂਰਮਾ ਸੀ ਉਹ ਝਟਾ-ਪਟ ਆਪਣੇ ਜਵਾਨ ਤਿਆਰ ਕਰਕੇ ਖਾਲਸੇ ਦੇ ਟਾਕਰੇ ਲਈ ਮੈਦਾਨ ਵਿਚ ਲੈ ਆਇਆ ਤੇ ਹੁਣ ਦੋਵਾਂ ਧਿਰਾਂ ਵੱਲੋਂ ਖਟਾਖਟ ਤਲਵਾਰਾਂ ਚੱਲਣ ਲੱਗੀਆਂ । ਸ੍ਰੀ ਦਰਬਾਰ ਸਾਹਿਬ ਦਾ ਪਿਆਰ ਤੇ ਸਤਿਕਾਰ ਖਾਲਸੇ ਨੂੰ ਆਪੇ ਤੋਂ ਬਾਹਰ ਕਰ ਰਿਹਾ ਸੀ। ਇਨ੍ਹਾਂ ਜਾਨਾਂ ਤੋਂ ਹੱਥ ਧੋ ਕੇ ਐਸਾ ਅਥਾਹ ਜੋਸ਼ ਦੱਸਿਆ ਕਿ ਪਲ ਦੇ ਪਲ ਵਿਚ ਧਰਤੀ ਪਰ ਲਾਸ਼ਾਂ ਹੀ ਲਾਸ਼ਾਂ ਦਿੱਸਣ ਲੱਗੀਆਂ।

ਸਲਾਬਤ ਖ਼ਾਨ ਨੇ ਹੁਣ ਜਦ ਆਪਣੇ ਜਵਾਨਾਂ ਦੇ ਪੈਰ ਮੈਦਾਨ ਵਿਚੋਂ ਥਿੜਕਦੇ ਡਿੱਠੇ ਤਾਂ ਉਹ ਝੱਟ ਆਪਣਾ ਘੋੜਾ ਉਡਾ ਕੇ ਅੱਗੇ ਲੈ ਆਇਆ ਅਤੇ ਪਿਛੇ ਹਟ ਰਹੇ ਸੈਨਕਾਂ ਨੂੰ ਹੱਲਾ ਸ਼ੇਰੀ ਦੇਣ ਲੱਗਾ। ਪਰ ਇਹ ਇਸ ਦੀ ਸ਼ਕਤੀ ਤੋਂ ਬਾਹਰ ਸੀ ਕਿ ਉਹ ਇਸ ਸਮੇਂ ਖਾਲਸੇ ਦੇ ਜੋਸ਼-ਸਾਗਰ ਦੀ ਅਥਾਹ ਲਹਿਰ ਨੂੰ ਠੱਲ੍ਹ ਸਕਦਾ। ਠੀਕ ਇਸ ਹਫੜਾ-ਤਫੜੀ ਵਿਚ ਉਹ ਬਹਾਦਰ ਜੱਸਾ ਸਿੰਘ ਦੇ ਸਾਹਮਣੇ ਆ ਗਿਆ। ਬੱਸ ਫਿਰ ਕੀ ਸੀ ਆਹਲੂਵਾਲੀਆ ਬੀਰ ਐਸੀ ਨਿਰਭੈਤਾ ਨਾਲ ਉਸ ਪਰ ਇੰਝ ਝਪਟਿਆ ਜਿਵੇਂ ਬਾਜ਼ ਆਪਣੇ ਸ਼ਿਕਾਰ ਪਰ ਝਪਟਦਾ ਹੈ । ਇਸ ਨਾਜ਼ਕ ਸਮੇਂ ਸਲਾਬਤ ਖ਼ਾਨ ਨੇ ਹੌਂਸਲਾ ਸਥਿਰ ਰਖਦੇ ਹੋਏ ਜੱਸਾ ਸਿੰਘ ਪਰ ਆਪਣੀ ਸ਼ਮਸ਼ੇਰ ਦਾ ਵਾਰ ਕਰਨਾ ਚਾਹਿਆ ਪਰ ਸਰਦਾਰ ਨੇ ਵੈਰੀ ਦੀ ਤਲਵਾਰ ਆਪਣੇ ਖੰਡੇ ਨਾਲ ਦੋ ਟੂਕ ਕਰ ਦਿੱਤੀ । ਉਪਰੋਂ ਉਸੇ ਭਾਰੇ ਖੰਡੇ ਦਾ ਐਸਾ ਤੁਲਵਾਂ ਵਾਰ ਖ਼ਾਨ ਪਰ ਕੀਤਾ ਕਿ ਉਸ ਦਾ

ਸਿਰ ਧੜ ਤੋਂ ਅੱਡ ਕਰਕੇ ਧਰਤੀ ਪਰ ਸੁੱਟ ਦਿਤਾ* ।

ਸਲਾਬਤ ਖ਼ਾਨ ਦਾ ਭਤੀਜਾ ਨਿਜ਼ਾਬਤ ਖ਼ਾਨ, ਆਪਣੇ ਨੇਜ਼ੇ ਦਾ ਵਾਰ ਜੱਸਾ ਸਿੰਘ ਪਰ ਕਰਨ ਲੱਗਾ ਹੀ ਸੀ ਕਿ ਇਥੇ ਝੱਟ ਨਵਾਬ ਕਪੂਰ ਸਿੰਘ ਉੱਡ ਕੇ ਪਹੁੰਚ ਗਿਆ ਤੇ ਆਪਣੇ ਤੀਰ ਨਾਲ ਉਸ ਨੂੰ ਵੀ ਉਸ ਦੇ ਚਾਚੇ ਦੇ ਨਾਲ ਹੀ ਰੱਖਿਆ ।

ਹੁਣ ਬਾਕੀ ਰਹਿੰਦੀ ਵੈਰੀ ਦੀ ਫ਼ੌਜ ਨੇ ਜਦ ਆਪਣੇ ਆਗੂਆਂ ਨੂੰ ਧਰਤੀ ਪਰ ਤੜਫਦਾ ਡਿੱਠਾ ਤਾਂ ਉਨ੍ਹਾਂ ਲਈ ਹੁਣ ਹੋਰ ਮੈਦਾਨ ਜੰਗ ਵਿਚ ਠਹਿਰਨਾ ਅਸੰਭਵ ਹੋ ਗਿਆ । ਇਸ ਸਮੇਂ ਵੈਰੀ ਮੈਦਾਨ ਵਿਚੋਂ ਜਾਨਾਂ ਬਚਾ ਕੇ ਨਿਕਲ ਗਿਆ । ਇਉਂ ਖਾਲਸੇ ਨੇ ਚੋਖੇ ਸਮੇਂ ਦੇ ਬਾਅਦ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ ਤੇ ਸਰੋਵਰ ਵਿਚ ਖੁਲ੍ਹੇ ਟੁੱਭੇ ਲਾਏ ।

ਇਹ ਲੜਾਈ ਦੁਪਹਿਰ ਤਕ ਲੜੀ ਗਈ ਸੀ । ਬਾਅਦ ਵਿਚ ਖਾਲਸੇ ਦਾ ਅੰਮ੍ਰਿਤਸਰ ਪਰ ਪੂਰਾ ਪੂਰਾ ਕਬਜ਼ਾ ਹੋ ਗਿਆ। ਕਈ ਕੈਦੀ, ਬਹੁਤ ਸਾਰੇ ਹਥਿਆਰ ਤੇ ਜੰਗੀ ਸਾਮਾਨ ਖਾਲਸੇ ਦੇ ਹੱਥ ਆਇਆ ।

ਇਸ ਦੇ ਉਪਰੰਤ ਖਾਲਸੇ ਉਸੇ ਘੜੀ ਸ੍ਰੀ ਹਰਮੰਦਰ ਸਾਹਿਬ ਦੀ ਸੁਵੱਛਤਾ ਦੀ ਸੇਵਾ ਅਰੰਭ ਦਿੱਤੀ ਅਤੇ ਦੋਵੇਂ ਪਰਕਰਮਾਂ ਤੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਬਾਕੀ ਰਹਿੰਦਾ ਦਿਨ ਅਤੇ ਅੱਗੇ

---

*ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ ੩੧੫; ਲੇਪਲ ਗ੍ਰਿਫਨ, ਰਾਜਾਜ਼ ਆਫ਼ ਦੀ ਪੰਜਾਬ, ਸਫ਼ਾ ੪੫੭; ਸ: ਗੰਡਾ ਸਿੰਘ ਕੌੜਾ ਮੱਲ ਸਫ਼ਾ ੪੧ ।

ਆਵਣ ਵਾਲੀ ਸਾਰੀ ਰਾਤ ਹੁੰਦੀ ਰਹੀ ਅਰਥਾਤ ਇਨ੍ਹਾਂ ਨੂੰ ਦੋ ਦੋ ਤਿੰਨ ਤਿੰਨ ਵਾਰੀ ਧੋ ਧੋ ਕੇ ਸਾਫ਼ ਕੀਤਾ। ਅਗਲੇ ਦਿਨ ਅੰਮ੍ਰਿਤ ਵੇਲੇ ਕਈ ਸਾਲਾਂ ਦੇ ਬਾਅਦ ਆਸਾ ਜੀ ਦੀ ਵਾਰ ਦਾ ਦੀਵਾਨ, ਸ੍ਰੀ ਹਰਮੰਦਰ ਸਾਹਿਬ ਤੇ ਤਖ਼ਤ ਅਕਾਲ ਬੁੰਗੇ ਸਜਿਆ* ।

*ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਇਤਿਹਾਸ ਸਫ਼ਾ ੪੨ ।

# ਨਵਾਬ ਕਪੂਰ ਦੇ ਸਮੇਂ ਸਿੱਖੀ ਜੀਵਨ

ਫਰਵਰੀ ਸੰਨ ੧੭੧੬ ਈ: ਨੂੰ ਸ਼ੇਰ-ਦਿਲ ਬੰਦਾ ਸਿੰਘ ਬਹਾਦਰ, ਦਿੱਲੀ ਵਿੱਚ ਸ਼ਹੀਦੀ ਪਰਾਪਤ ਕਰ ਗਿਆ। ਇਸ ਦੇ ਉਪਰੰਤ ਕਿਸੇ ਯੋਗ ਆਗੂ ਦੀ ਥੁੜ ਦੇ ਕਾਰਣ ਖਾਲਸੇ ਦੀ ਜਥੇਬੰਦੀ ਮੂਲੋਂ ਹੀ ਖੇਰੂ ਖੇਰੂ ਹੋ ਗਈ। ਹਕੂਮਤ ਦੀ ਅਤਿ ਦੀ ਕਰੜਾਈ ਦਾ ਸਿੱਟਾ ਇਹ ਨਿਕਲਿਆ ਕਿ ਚੋਖੇ ਸਮੇਂ ਤਕ, ਜਿੱਥੇ ਕਿਸੇ ਸਿੱਖ ਨੂੰ ਸਿਰ ਲੁਕਾਣ ਲਈ ਥਾਂ ਮਿਲੀ ਉਥੇ ਹੀ, ਚੰਗੇ ਦਿਨਾਂ ਦੀ ਆਉਣ ਦੀ ਉਡੀਕ ਵਿਚ ਟਿਕ ਗਿਆ। ਇਸ ਖਿੰਡਾਵ ਵਿਚ ਸਮਾਂ ਬੀਤਦਾ ਜਾ ਰਿਹਾ ਸੀ ਕਿ ਚੰਗੇ ਭਾਗਾਂ ਨੂੰ ਇਕ ਐਸੀ ਮਹਾਨ ਵਿਅੱਕਤੀ ਸਾਹਮਣੇ ਆਈ, ਜਿਸ ਦੀ ਕਰਨੀ ਤੇ ਕਥਨੀ ਦੇ ਜਾਦੂ ਭਰੇ ਪਰਭਾਵ ਨੇ ਕੌਮ ਦੀ ਕਾਇਆ ਪਲਟ ਦਿੱਤੀ। ਇਸ ਉੱਚ ਹਸਤੀ ਦਾ ਨਾਂ ਕਪੂਰ ਸਿੰਘ ਸੀ, ਜਿਸ ਨੇ ਆਪਣੀ ਪਰਬਲ ਸ਼ਕਤੀ ਨਾਲ ਖਿੰਡੇ ਹੋਏ ਪੰਥ ਦੇ ਜੀਵਨ ਨੂੰ ਨਵੇਂ ਸੰਚਿਆਂ ਵਿਚ ਢਾਲ ਦਿੱਤਾ। ਜਿਸ ਦੇ ਅਸਰ ਨਾਲ ਇਨ੍ਹਾਂ ਦੀ ਰਹਿਣੀ-ਬਹਿਣੀ, ਖਾਣਾ ਪਹਿਨਣਾ, ਬੋਲ-ਚਾਲ ਅਰਥਾਤ ਸਭ ਕੁਝ ਨਵੇਂ ਰੂਪ ਵਿਚ ਸਾਜ ਦਿੱਤਾ। ਇਸ ਦਾ ਫਲ ਇਹ ਹੋਇਆ ਕਿ ਹਰ ਇਕ ਸਿੱਖ, ਆਪਣੀ ਕੌਮ ਦੀ ਭਲਾਈ ਲਈ, ਆਪਣਾ ਤਨ, ਮਨ, ਧਨ ਅਤ ਆਪਣੀ ਪਿਆਰੀ ਤੋਂ ਪਿਆਰੀ ਵਸਤ ਨੂੰ ਨਿਛਾਵਰ ਕਰਨਾ ਆਪਣੇ ਜੀਵਨ ਦਾ ਮੁਖ ਮੰਤਵ ਸਮਝਦਾ ਸੀ।

ਇਹ ਸਮਾਂ ਖਾਲਸੇ ਦੇ ਜੀਵਨ ਵਿਚ ਅਤਿਅੰਤ ਕਠਨ ਤੇ ਭਿਆਨਕ ਸੀ। ਇਹ ਉਹੋ ਸਮਾਂ ਸੀ ਜਦ ਕਿਸੇ ਮਾਤਾ ਤੋਂ ਕੋਈ ਪੁੱਛਦਾ ਸੀ ਕਿ ਤੇਰੇ ਕਿੰਨੇ ਪੁੱਤ ਹਨ ਤਾਂ ਉਹ ਅੱਗੋਂ ਆਖਦੀ, ਚਾਰ

ਸਨ ਪਰ ਇਕ ਸਿੱਖ ਬਣ ਗਿਆ ਹੈ, ਬਾਕੀ ਤਿੰਨ ਰਹਿ ਗਏ ਹਨ। ਚੋਥਾ ਸਿੱਖ ਹੋਣ ਬਦਲੇ ਅੱਜ ਕਲ ਕਤਲ ਕਰ ਦਿੱਤਾ ਜਾਏਗਾ*। ਇਹ ਉਹੀ ਦਿਨ ਸਨ ਜਦ ਸਿੰਘਾਂ ਦੇ ਘਰ ਬਾਰ ਲੁਟ ਲਏ ਗਏ। ਇਨ੍ਹਾਂ ਦੇ ਬੱਚੇ ਤੇ ਸਿੰਘਣੀਆਂ ਬੰਦੀਖ਼ਾਨਿਆਂ ਵਿਚ ਪਾਈਆਂ ਗਈਆਂ। ਸਿੰਘਾਂ ਪੁਰ ਖਾਣ ਲਈ ਅਨਾਜ ਵੇਚਣਾ ਜੁਰਮ ਸੀ †। ਉਹ ਕੇਵਲ ਜੰਗਲ ਦਾ ਘਾਹ ਤੇ ਪੱਤੇ ਉਬਾਲ ਕੇ ਖਾਂਦੇ ਤੇ ਇਸੇ ਨੂੰ ਸਬਜ਼ ਪੁਲਾ ਆਖ ਕੇ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਸ਼ੁਕਰ ਮਨਾਂਦੇ ਸਨ। ਪਹਿਨਣ ਲਈ ਭੂਰਾ ਮਿਲਦਾ ਤਾਂ ਇਸੇ ਨੂੰ ਦੁਸ਼ਾਲਾ ਸਮਝ ਕੇ ਸੰਤੁਸ਼ਟ ਹੋ ਜਾਂਦੇ।

ਹਕੂਮਤ ਵੱਲੋਂ ਇਹ ਕਰੜਾਈਆਂ ਤੇ ਕਠਨਤਾਈਆਂ, ਕੇਵਲ ਕੁਝ ਦਿਨਾਂ ਯਾ ਮਹੀਨਿਆਂ ਲਈ ਨਹੀਂ ਸਨ ਸਗੋਂ ਕਈ ਸਾਲਾਂ ਤਕ ਖਾਲਸਾ ਖਿੜੇ ਮੱਥੇ ਇਹ ਅਸਹਿ ਕਸ਼ਟ ਸਹਾਰਦਾ ਰਿਹਾ। ਖਾਲਸੇ ਦੀ ਮਹਿਨ-ਸ਼ਕਤੀ ਬਾਰੇ ਉਸ ਦੇ ਕੱਟਰ ਵੈਰੀਅ ਦੇ ਮੂੰਹਾਂ ਤੋਂ ਵੀ ਉਸ ਦੀ ਮਹਿਮਾਂ ਸੁਣ ਕੇ ਅਸੀਂ ਅਨੁਭਵ ਕਰਾਂ ਸਕਦੇ ਹਾਂ ਕਿ ਖਾਲਸੇ ਦੇ ਦੈਵੀ ਗੁਣ ਕਿੰਨੀ ਉੱਚਤਾ ਤੇ ਪੁਜ ਚੁਕੇ ਸਨ ਕਿ ਜੋ ਇਸ ਦਾ ਖੁਰਾ-ਖੋਜ ਮਿਟਾਣ ਲਈ ਆਏ ਸਨ, ਉਹ ਵੀ ਇਸ ਦੇ ਆਚਰਣ ਨੂੰ ਦੇਖ ਕੇ ਵਾਹ ਵਾਹ ਕਰ ਉਠਦੇ ਸਨ ਇਨ੍ਹਾਂ ਵਿਚੋਂ ਕੁਝ ਕੁ ਦੇ ਨਾਂ ਅਸੀਂ ਹੇਠ ਦਿੰਦੇ ਹਾਂ।

ਕਾਜ਼ੀ ਨੂਰ ਮੁਹੰਮਦ, ਕਾਜ਼ੀ ਅਬਦੁੱਲਾ ਕਿਲਵਾਰ ਦਾ ਪੁੱਤਰ ਅਤੇ ਗੁਜਬਾ ਇਲਾਕਾ ਕਿਲਾਤ (ਬਲੋਚਸਤਾਨ) ਦਾ ਵਸਨੀਕ

*ਗੋਕਲ ਚੰਦ, ਟਰਾਂਸਫ਼ਾਰਮਿਸ਼ਨ ਆਫ ਸਿਖਇਜ਼ਮ, ਸਫ਼ਾ ੧੯੧।
†ਗੁਪਤਾ, ਸਿਖ ਹਿਸਟਰੀ, ਸਫ਼ਾ ੧੦।

ਸੀ। ਇਹ ਅਮੀਰ ਨਸੀਰ ਖਾਨ, ਵਾਲੀਏ ਕਿਲਾਤ ਨਾਲ ਸਿੰਘਾਂ ਦੇ ਵਿਰਧ ਲੜਨ ਲਈ, ਅਹਿਮਦ ਸ਼ਾਹ ਅਬਦਾਲੀ ਦੀ ਸਹਾਇਤਾ ਲਈ ਪੰਜਾਬ ਆਇਆ ਸੀ। ਇਸ ਨੇ ਸਿੰਘਾਂ ਤੇ ਅਬਦਾਲੀ ਫੌਜ ਵਿਚ ਹੋਈਆਂ ਕਈ ਲੜਾਈਆਂ ਆਪਣੀ ਅੱਖੀਂ ਡਿੱਠੀਆਂ ਸਨ। ਇਹ ਸਾਰੀਆਂ ਘਟਨਾਵਾਂ ਨਾਲੋ ਨਾਲ ਲਿਖਦਾ ਗਿਆ। ਜਿਸ ਦਾ ਨਾਂ ਇਸ ਨੇ "ਜੰਗ-ਨਾਮਾ"* ਰੱਖਿਆ। ਕਾਜ਼ੀ ਨੂਰ ਮੁਹੰਮਦ ਬੜਾ ਪੱਖ-ਪਾਤੀ ਲੇਖਕ ਸੀ। ਅਰੰਭ ਵਿਚ ਇਹ ਸਿੱਖਾਂ ਬਾਰੇ ਬੜੇ ਅਯੋਗ ਤੇ ਘ੍ਰਿਣਾ-ਪੂਰਤ ਸ਼ਬਦ ਵਰਤਦਾ ਹੈ।

ਪਰ ਜਿਉਂ ਜਿਉਂ ਉਸ ਨੂੰ ਸਿੰਘਾਂ ਦੇ ਉਚ ਗੁਣਾਂ ਦੇ ਵੇਖਣ ਦਾ ਸਮਾਂ ਮਿਲਦਾ ਗਿਆ, ਤਿਉਂ ਤਿਉਂ ਉਸ ਦੇ ਮਨ ਵਿਚ ਪਲਟਾ ਆਂਦਾ ਗਿਆ। ਜਿਸ ਕਾਨੀ ਨਾਲ ਉਹ ਸਿੰਘਾਂ ਨੂੰ ਸਿੰਘ ਦੀ ਥਾਂ ਸਗ ਕੁੱਤਾ ਲਿਖਦਾ ਸੀ। ਸਿੱਖੀ ਜੀਵਨ ਨੂੰ ਆਪਣੀਆਂ ਅੱਖਾਂ ਨਾਲ ਵੇਖ ਕੇ ਉਸੇ ਕਲਮ ਨਾਲ ਉਹ ਲਿਖਦਾ ਹੈ:—ਸਿੰਘਾਂ ਨਾਲ

---

*ਇਹ ਜੰਗਨਾਮਾ ਕਾਜ਼ੀ ਨੂਰ ਮੁਹੰਮਦ ਨੇ ਸੰਨ ੧੭੬੫ ਵਿਚ ਸੰਪੂਰਨ ਕੀਤਾ, ਇਹ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਬਹੁ-ਮੁਲੀ ਚੀਜ਼ ਹੈ। ਇਸ ਦੇ ਕਲਮੀ ਨੁਸਖੇ ਦੀ ਇਕੋ ਕਾਪੀ ਸੀ ਜੋ ਖਾਨ ਕਲਾਤ ਦੇ ਕਬਜ਼ ਵਿਚ ਸੀ। ਸੰਨ ੧੯੦੬ ਵਿਚ ਇਹ ਨੁਸਖਾ ਬਿਲੋਚਸਤਾਨ ਦੇ ਗਜ਼ਟੀਅਰ ਲਿਖਣ ਸਮੇਂ, ਕੋਇਟੇ ਦੇ ਪੁਲੀਟੀਕਲ ਵਿਭਾਗ ਨੇ ਆਪਣੇ ਪਾਸ ਮੰਗਵਾ ਲਿਆ। ਇਥੇ ਸਰਦਾਰ ਬਹਾਦਰ ਸਾਧੂ ਸਿੰਘ ਜੀ ਧੂਪੀਏ ਦੇ ਯਤਨ ਨਾਲ, ਜੋ ਉਸ ਸਮੇਂ ਬਲੋਚਿਸਤਾਨ ਵਿਚ ਮਹਿਕਮਾ ਜੰਗਲਾਤ ਵਿਚ ਈ. ਏ. ਸੀ. ਦੇ ਅਹੁਦ ਪਰ ਸਨ, ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਉਤਾਰਾ ਕਰ ਲਿਆ। ਇਸ ਉਤਾਰੇ ਤੋਂ ਪ੍ਰੋਫੈਸਰ ਗੰਡਾ ਸਿੰਘ ਨੇ ਚੋਖੀ ਘਾਲ ਘਾਲ ਕੇ ਸੰਨ ੧੯੩੯ ਈ: ਵਿਚ ਇਸ ਨੂੰ ਅੰਗਰੇਜ਼ੀ ਵਿਚ ਸੰਪਾਦਿਤ ਕੀਤਾ।

ਇਹ ਅਤਿਅੰਤ ਅਨਿਆਂ ਹੋਵੇਗਾ ਜੇ ਕਦੇ ਉਨ੍ਹਾਂ ਨੂੰ ਕੁੱਤਾ ਆਖਿਆ ਜਾਏ, ਕਿਉਂਕਿ ਉਨ੍ਹਾਂ ਦਾ ਪਦ ਸ਼ੇਰ ਹੈ ਅਤੇ ਉਨ੍ਹਾਂ ਦੇ ਕਰਤਵ ਵੀ ਸ਼ੇਰਾਂ ਵਾਲੇ ਹਨ। ਐ ਨੌਜੁਵਾਨ (ਬਲੋਚ) ਜੇ ਤੂੰ ਹਿੰਦੁਸਤਾਨੀ ਭਾਖਾਂ ਤੋਂ ਅਜਾਣੂ ਹੈਂ (ਤਾਂ ਆ ਤੈਨੂੰ ਮੈਂ ਦੱਸਾਂ ਕਿ "ਸਿੰਘ" ਦੇ ਅਰਥ 'ਸ਼ੇਰ' ਦੇ ਹਨ।) ਨਿਰਸੰਦੇਹ ਰਣਤੱਤਿਆਂ ਵਿਚ ਉਹ ਸ਼ੇਰ ਦੇ ਬਰਾਬਰ ਹਨ ਅਤੇ ਅਮਨ ਤੇ ਖੁਸ਼ੀ ਦੇ ਸਮੇਂ ਐਨੇ ਉਦਾਰ-ਚਿਤ ਹੁੰਦੇ ਹਨ ਕਿ ਹਾਤਮਤਾਈ ਦੀ ਖੁਲ੍ਹ-ਦਿਲੀ ਵੀ ਉਨ੍ਹਾਂ ਮੂਹਰੇ ਕੁਝ ਨਹੀਂ ਦਿਸਦੀ। ਜਦ ਇਹ ਤਿੱਖੀਆਂ ਤਲਵਾਰਾਂ ਫੜ ਕੇ ਮੈਦਾਨ ਵਿਚ ਉਤਰਦੇ ਹਨ ਤਾਂ ਹਿੰਦ ਤੋਂ ਸਿੰਧ ਤਕ ਫ਼ਤਹ ਹੀ ਫ਼ਤਹ ਕਰੀ ਜਾਂਦੇ ਹਨ। ਐਸਾ ਕੋਈ ਵੀ ਸ਼ਕਤੀਮਾਨ ਬਹਾਦਰ ਨਹੀਂ ਦਿਸਦਾ ਜਿਹੜਾ ਇਨ੍ਹਾਂ ਨੂੰ ਠੱਲ੍ਹਾ ਪਾ ਸਕੇ। ਜਦ ਇਹ ਨੇਜ਼ਾ ਹੱਥ ਫੜਦੇ ਹਨ ਤਾਂ ਵੈਰੀਆਂ ਦੀਆਂ ਫ਼ੌਜਾਂ ਨੂੰ ਪੂਰੀ ਹਾਰ ਦੇਂਦੇ ਹਨ। ਜਦ ਇਕ ਵੈਰੀ-ਘਾਤਕ ਤੀਰ-ਕਮਾਨ ਵਿਚ ਟਿਕਾ ਕੇ ਚਿੱਲਾ ਕੰਨ ਤਕ ਖਿੱਚ ਕੇ ਚੜ੍ਹਾਂਦੇ ਹਨ ਤਾਂ ਦੁਸ਼ਮਨਾਂ ਦੇ ਦਿਲ ਬੈਂਤ ਵਾਂਗ ਕੰਬ ਜਾਂਦੇ ਹਨ। ਜਦ ਇਹ ਸਫ਼ਾਜੰਗ ਦੀ ਚੋਟ ਵੈਰੀ ਦੇ ਜ਼ਰਾ-ਪੋਸ਼ ਸਰੀਰ ਪਰ ਕਰਦੇ ਹਨ ਤਾਂ ਉਹ ਜ਼ਰਾ ਵੈਰੀ ਦਾ ਕਫ਼ਨ ਬਣ ਜਾਂਦਾ ਹੈ।

ਇਨ੍ਹਾਂ ਸਭ ਦੇ ਕੱਦ ਕਾਠ ਮਾਨੋਂ ਇਕ ਪਹਾੜ ਵਤ ਗਰਾਂਡੀਲ ਹੁੰਦੇ ਹਨ। ਇਕ ਇਕ ਪੰਜਾਹ ਜਿਹਾ ਹੁੰਦਾ ਹੈ।

ਈਰਾਨ ਦਾ ਪਰਸਿੱਧ ਬੀਰ ਬਹਿਰਾਮ-ਗੋਹਰ ਜੋ ਸ਼ੇਰਾਂ ਦੇ ਸ਼ਿਕਾਰ ਲਈ ਪਰਸਿੱਧ ਮੰਨਿਆ ਜਾਂਦਾ ਹੈ ਪਰ ਜੇ ਕਦੇ ਬਹਿਰਾਮ ਗੋਹਰ ਵੀ ਇਨ੍ਹਾਂ ਸਿੰਘਾਂ ਦੇ ਟਾਕਰੇ ਪਰ ਆਏ ਤਾਂ ਉਹ ਵੀ ਇਨ੍ਹਾਂ ਦੀ ਸ਼ਰੇਸ਼ਟਤਾਈ ਦੇ ਮੰਨਣ ਤੋਂ ਨਾਂਹ ਨਹੀਂ ਕਰੇਗਾ।

ਹੋਰਨਾਂ ਹਥਿਆਰਾਂ ਤੋਂ ਵੱਖ ਜਦ ਇਹ (ਸਿੰਘ) ਬੰਦੂਕ ਫੜ ਕੇ ਰਣ ਵਿਚ ਆਪਣੇ ਵੈਰੀਆਂ ਪਰ ਸ਼ੇਰ ਵਾਂਗ ਬੁਕਦੇ ਤੇ ਛਲਾਂਗਾਂ ਮਾਰ ਕੇ ਟੁਟ ਪੈਂਦੇ ਹਨ ਤਾਂ ਜੋ ਸਾਹਮਣੇ ਆਂਦਾ ਹੈ ਉਸ ਨੂੰ ਧੂੜ ਵਿਚ ਮਿਲਾ ਦੇਂਦੇ ਹਨ। ਆਪ ਨੂੰ ਇਨ੍ਹਾਂ ਦੀ ਬੰਦੂਕ ਦੇ ਕਮਾਲ ਦੇਖਕੇ ਇਹ ਮੰਨਣਾ ਪਵੇਗਾ ਕਿ ਬੰਦੂਕ ਦੀ ਕਾਢ ਲੁਕਮਾਨ ਹਕੀਮ* ਨੇ ਨਾ ਸੀ ਕਢੀ ਸਗੋਂ ਇਹ ਇਨ੍ਹਾਂ ਕੁੱਤਿਆਂ (ਸਿੰਘਾਂ) ਦੀ ਸਾਧਨਾ ਹੈ।

ਉਂਞ ਬੰਦੂਕਾਂ ਤਾਂ ਅਨੇਕ ਸੂਰਮਿਆਂ ਦੇ ਹੱਥਾਂ ਵਿਚ ਹੁੰਦੀਆਂ ਹਨ ਪਰ ਇਸ ਦੀ ਵਰਤੋਂ ਇਨ੍ਹਾਂ ਤੁਲ ਕੋਈ ਵੀ ਨਹੀਂ ਜਾਣਦਾ। ਇਹ ਥੋੜੇ ਸਮੇਂ ਵਿਚ ਸੈਂਕੜੇ ਗੋਲੀਆਂ ਵੈਰੀਆਂ ਪਰ ਸੱਜਿਓਂ, ਖੱਬਿਓਂ, ਸਾਹਮਣੇ ਅਤੇ ਪਿਛੇ ਤੋਂ ਧੂੰਆਂ ਧਾਰ ਬਰਖਾ ਵਾਂਗ ਵਰ੍ਹਾ ਦਿੰਦੇ ਹਨ।

ਜੇ ਕਦੇ ਆਪ ਨੂੰ ਮੇਰੀ ਇਸ ਲਿਖ਼ਤ ਦੇ ਮੰਨਣ ਵਿਚ ਸ਼ੰਕਾ ਹੋਵੇ ਤਾਂ ਇਸ ਦੀ ਤਸਦੀਕ ਉਨ੍ਹਾਂ ਬੀਰਾਂ ਤੋਂ ਕਰੋ ਜਿਨ੍ਹਾਂ ਨੇ ਮੈਦਾਨ ਜੰਗ ਵਿਚ ਇਨ੍ਹਾਂ ਦੇ ਹੱਥ ਡਿਠੇ ਹੋਏ ਹਨ। ਨਿਰਸੰਦੇਹ ਉਹ ਮੇਰੀ ਲਿਖਤ ਤੋਂ ਬਹੁਤ ਵਧ ਚੜ੍ਹ ਕੇ ਇਨ੍ਹਾਂ ਦੇ ਗੁਣ ਪ੍ਰਗਟਾਣਗੇ। ਮੇਰੀ ਰਾਏ ਵਿਚ ਉਹ ੩੦,੦੦੦ ਤੀਹ ਹਜ਼ਾਰ ਅਬਦਾਲੀ ਫ਼ੌਜ ਤੋਂ ਵੀ ਬਹਾਦਰ ਹਨ ਜਿਨ੍ਹਾਂ ਨਾਲ ਇਨ੍ਹਾਂ ਨੂੰ ਰਣ ਵਿਚ ਬਲ-ਪ੍ਰੀਖਿਆ ਕਰਨ ਦਾ ਸਮਾਂ ਮਿਲਿਆ ਹੈ।

ਕਾਜ਼ੀ ਅਗੇ ਜਾ ਕੇ ਲਿਖਦਾ ਹੈ:—ਐ ਬਲੋਚ ਬੀਰੋ ਮੇਰੀ ਇਕ

---

*ਲੁਕਮਾਨ ਹਕੀਮ ਯੂਨਾਨ ਦਾ ਪਰਸਿਧ ਦਾਨਾ ਤੇ ਕਾਢਕਾਰ ਮੰਨਿਆਂ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਬੰਦੂਕ ਦੀ ਕਾਢ ਪਹਿਲਾਂ ਇਸੇ ਨੇ ਕੱਢੀ ਸੀ।

ਹੋਰ ਸਿਖਿਆ ਚੇਤੇ ਰਖੋ। ਕਈ ਵੇਰ ਇਹ (ਸਿੰਘ) ਲੜਦੇ ਲੜਦੇ ਚਾਨਚੱਕ ਮੈਦਾਨ ਜੰਗ ਵਿਚੋਂ ਨਿਕਲ ਜਾਂਦੇ ਹਨ। ਖ਼ਬਰਦਾਰ ਰਹੋ ਇਨ੍ਹਾਂ ਦੇ ਇਸ ਕਰਤਬ ਨੂੰ ਉਨ੍ਹਾਂ ਦੀ ਭਾਂਜ ਨਾ ਸਮਝ ਲੈਣੀ ਇਹ ਉਨ੍ਹਾਂ ਦੇ ਲੜਨ ਦਾ ਇਕ ਜੰਗੀ ਹੁਨਰ ਹੈ। ਕਈ ਵੇਰਾਂ ਇਸ ਭਰਮ ਵਿਚ ਵੈਰੀ ਨਿਰਭੈਤਾ ਨਾਲ ਆਪਣੀ ਜਿੱਤ ਸਮਝਕੇ ਉਨ੍ਹਾਂ ਦਾ ਪਿਛਾ ਕਰਦੇ ਹਨ। ਜਦ ਉਹ (ਸਿੰਘ) ਭਾਪ ਲੈਂਦੇ ਹਨ ਕਿ ਵੈਰੀਆਂ ਦਾ ਪਿੱਛਾ ਕਰਨ ਵਾਲਾ ਭਾਗ ਆਪਣੀ ਫ਼ੌਜ ਤੋਂ ਅੱਡ ਹੋ ਗਿਆ ਹੈ ਤੇ ਛੇਤੀ ਇਸ ਨੂੰ ਸਹਾਇਤਾ ਨਹੀਂ ਪਹੁੰਚ ਸਕਦੀ, ਤਦ ਇਹ ਇਕਾ ਇਕ ਮੁੜ ਕੇ ਪਿੱਛਾ ਕਰਨ ਵਾਲਿਆਂ ਪਰ ਟੁਟ ਪੈਂਦੇ ਹਨ ਤੇ ਉਹ ਹਨੇਰ ਦੀ ਤੇਗ ਚਲਾਂਦੇ ਹਨ ਕਿ ਵੈਰੀਆਂ ਨੂੰ ਲੈਣੇ ਦੇ ਦੇਣੇ ਪੈ ਜਾਂਦੇ ਹਨ।

ਕੀ ਬਹਾਦਰ ਬਲੋਚ ਤੂੰ ਨਹੀਂ ਸੁਣਿਆ ਕਿ ਇਨ੍ਹਾਂ (ਸਿੰਘਾਂ) ਨੇ ਇਹਾ ਢੰਗ ਖਾਨ* (ਨਸੀਰ ਖਾਨ) ਨੂੰ ਫਸਾਣ ਲਈ ਵਰਤਿਆ ਸੀ। ਇਹ ਜੰਗ ਵਿਚੋਂ ਖਾਨ ਤੋਂ ਭੱਜ ਨੱਠੇ। ਖਾਨ ਜਾਤਾ ਕਿ ਮੈਦਾਨ ਮਾਰ ਲਿਆ ਹੈ ਤੇ ਉਸ ਨੇ ਭਜਦਿਆਂ ਦਾ ਦੂਰ ਤਕ ਪਿੱਛਾ ਕੀਤਾ। ਜਦ ਉਨ੍ਹਾਂ ਇਸ ਨੂੰ ਹੋਰ ਫ਼ੌਜ ਤੋਂ ਵਿਛੜਿਆਂ ਡਿੱਠਾ ਤਾਂ ਉਨ੍ਹਾਂ ਇਕ ਦਮ ਪਰਤ ਕੇ ਖਾਨ ਨੂੰ ਘੇਰ ਲਿਆ ਪਰ ਚੂੰਕਿ ਖਾਨ ਸੰਸਾਰ ਦੇ ਉੱਘੇ ਬਲਵਾਨਾਂ ਵਿਚੋਂ ਇਕ ਸੀ, ਇਸ ਲਈ ਮਸਾਂ ਕਿਤੇ ਉਹ ਆਪਣੀ ਜਾਨ ਬਚਾ ਕੇ ਉਨ੍ਹਾਂ ਤੋਂ ਬਚ ਸਕਿਆ ਸੀ, ਪਰ ਆਪਣੇ ਅਣਗਿਣਤ ਸਾਥੀ ਉਨ੍ਹਾਂ ਦੇ ਹੱਥੋਂ ਮਰਵਾ

*ਪਠਾਨ ਅਤੇ ਬਿਲੋਚ ਆਪਣੇ ਮਾਲਕ ਦਾ ਨਾਂ ਅਦਬ ਵਜੋਂ ਨਹੀਂ ਲੈਂਦੇ ਉਸ ਨੂੰ 'ਖ਼ਾਨ' ਯਾ 'ਅਮੀਰ' ਆਖ ਕੇ ਸੰਬੋਧਨ ਕਰਦੇ ਹਨ।

ਆਇਆ ਸੀ ।

ਮੁੜ ਕਾਜ਼ੀ ਲਿਖਦਾ ਹੈ:—ਐ ਬੀਰ ਸੂਰਮਿਓਂ ! ਇਨ੍ਹਾਂ (ਸਿੰਘਾਂ) ਦੇ ਇਨ੍ਹਾਂ ਜੰਗੀ ਕਮਾਲਾਂ ਦੀ ਦਾਦ ਦਿੰਦੇ ਹੋਏ ਇਨ੍ਹਾਂ ਨਾਲ ਨਿਆਂ ਕਰਨਾ ਚਾਹੀਦਾ ਹੈ, ਆਦਿ* ।

ਇਸੇ ਤਰ੍ਹਾਂ ਦਾ ਇਕ ਹੋਰ ਮੁਸਲਮ ਵੈਰੀ ਸਿੰਘਾਂ ਦੇ ਗੁਣਾਂ ਬਾਰੇ ਲਿਖਦਾ ਹੈ : "ਇਹ ਗੱਲ ਜਗਤ ਪ੍ਰਸਿੱਧ ਹੈ ਕਿ ਦੁਰਾਨੀ ਫ਼ੌਜ ਤੋਂ ਛੁਟ ਸੰਸਾਰ ਦੀ ਹੋਰ ਕੋਈ ਸੈਨਾ ਇਨ੍ਹਾਂ ਸਿੰਘਾਂ ਦੀ ਬਰਾਬਰੀ ਨਹੀਂ ਕਰ ਸਕਦੀ । ਇਨ੍ਹਾਂ ਦੇ ਕਦ ਦੇਵਾਂ ਵਾਲੇ ਤੇ ਸਾਜਨਾ ਸ਼ੇਰਾਂ ਵਾਂਗ ਹੁੰਦੀ ਹੈ। ਇਹ ਗੱਲ ਮੈਂ ਭਰੋਸੇ ਨਾਲ ਲਿਖਦਾ ਹਾਂ ਕਿ ਇਨ੍ਹਾਂ ਦੀ ਲੱਤ ਦੀ ਇਕ ਠੋਕਰ ਨਾਲ ਵਲੈਤੀ (ਕਾਬਲੀ) ਘੋੜਾ ਉਥੇ ਹੀ ਤੜਫ ਕੇ ਮਰ ਜਾਂਦਾ ਹੈ। ਇਨ੍ਹਾਂ ਦੀ ਬੰਦੂਕ ਦਾ ਨਿਸ਼ਾਨਾ ਇੰਨਾ ਠੀਕ ਹੁੰਦਾ ਹੈ ਕਿ ਇਹ ੯੦੦ ਕਦਮ ਦੀ ਦੂਰੀ ਤੋਂ ਸਾਫ਼ ਨਿਸ਼ਾਨੇ ਫੁੰਡਦੇ ਹਨ । ਇਹ ਇਕੋ ਕੂਚ ਵਿਚ ਘੋੜੇ ਦੀ ਪਿੱਠ ਪਰ ੨੦੦ ਕੋਹ ਦੀ ਮੰਜ਼ਲ ਤਹਿ ਕਰ ਲੈਂਦੇ ਹਨ । ਇਨ੍ਹਾਂ ਦੀ ਬੀਰਤਾ ਦਾ ਇਹ ਪਰਤੱਖ ਸਬੂਤ ਹੈ ਕਿ ਜੇ ਇਹ ਇੰਨੇ ਬਹਾਦਰ ਨਾ ਹੁੰਦੇ ਤਾਂ ਇਹ ਵਲੈਤੀ (ਅਫ਼ਗਾਨੀ) ਫ਼ੌਜਾਂ ਦਾ ਇੰਨੀ ਸਫ਼ਲਤਾ ਨਾਲ ਟਾਕਰੀ ਕਿਵੇਂ ਕਰਦੇ । ਦੁਰਾਨੀ ਫ਼ੌਜ ਵੀ ਇਨ੍ਹਾਂ (ਸਿੰਘਾਂ) ਦੀ ਤੇਗ ਦੀ ਧਾਂਕ ਮੰਨਦੀ ਹੈ ।

---

*ਕਾਜ਼ੀ ਨੂਰ ਮੁਹੰਮਦ: ਜੰਗਨਾਮਾ ।

‡ਸੱਯਦ ਗ਼ੁਲਾਮ ਅਲੀ ਖ਼ਾਨ, ਇਮਾਦੁਸ ਸਹਾਦਤ ਸਫ਼ਾ ੭੧ ਪਰ ਲਿਖਦਾ ਹੈ :

بندوق شان بزنو صد قدم خبر آدم میں گیرد

ਖਾਲਸੇ ਦੇ ਜੀਵਨ ਬਾਰੇ ਉਪਰੋਕਤ ਗਵਾਹੀਆਂ ਉਨ੍ਹਾਂ ਲੋਕਾਂ ਦੀਆਂ ਲਿਖਤਾਂ ਤੋਂ ਲਈਆਂ ਗਈਆਂ ਹਨ ਜਿਹੜੇ ਉਸ ਦੇ ਕੱਟਰ ਵੈਰੀ ਸਨ ਪਰ ਖਾਲਸੇ ਦੇ ਉੱਚੇ ਤੇ ਸੁੱਚੇ ਗੁਣਾਂ ਨੂੰ ਵੇਖ, ਬੇਵੱਸ ਹੋ ਕੇ ਉਨ੍ਹਾਂ ਨੂੰ ਖਾਲਸੇ ਬਾਰੇ ਇਹ ਕੁਝ ਲਿਖਣਾ ਪਿਆ।

ਅੱਗੇ ਜਾ ਕੇ ਮੁੜ ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ ਸਿੰਘਾਂ ਵਿਚ ਮੈਦਾਨ ਜੰਗ ਦੇ ਗੁਣਾਂ ਤੋਂ ਵੱਖ ਉਹ ਐਡੇ ਉੱਚ ਆਚਰਣ ਵਾਲੇ ਹੁੰਦੇ ਹਨ ਕਿ ਉਹ ਇਸਤ੍ਰੀ-ਜਾਤੀ ਪਰ ਹੱਥ ਨਹੀਂ ਚੁਕਦੇ ਤੇ ਨਾ ਹੀ ਉਸ ਦੇ ਗਹਿਣੇ ਤੇ ਧੰਨ ਲੁਟਦੇ ਹਨ। ਭਾਵੇਂ ਇਸਤ੍ਰੀ ਬੇਗਮ ਹੋਵੇ ਯਾ ਦਾਸੀ। ਇਸ ਨਿਯਮ ਦੇ ਉਹ ਪੱਕੇ ਪਾਬੰਦ ਹੁੰਦੇ ਹਨ। ਵਿਭਚਾਰੀ ਉਨ੍ਹਾਂ ਵਿਚ ਕੋਈ ਮੂਲੋਂ ਹੁੰਦਾ ਹੀ ਨਹੀਂ। ਤ੍ਰੀਮਤ ਭਾਵੇਂ ਜਵਾਨ ਹੋਵੇ ਯਾਂ ਬ੍ਰਿਧ, ਇਹ ਸਭ ਨੂੰ ਬੁੱਢੀ ਸਦਦੇ ਹਨ। ਇਸ ਤੋਂ ਉਨ੍ਹਾਂ ਦੇ ਮਨਾਂ ਦੇ ਵਸੀਕਾਰ ਹੋਣ ਦੀ ਸੰਭਾਵਨਾ ਸਪੱਸ਼ਟ ਹੁੰਦੀ ਹੈ।

ਇਸੇ ਤਰ੍ਹਾਂ ਜੰਗ ਦੇ ਬਾਅਦ ਜੋ ਇਨ੍ਹਾਂ ਮੂਹਰੇ ਹਥਿਆਰ ਸੁਟ ਦੇਵੇ ਉਸਨੂੰ ਮਾਫ ਕਰ ਦਿੰਦੇ ਹਨ। ਨੱਸੇ ਜਾਂਦੇ ਵੈਰੀਆਂ ਦਾ ਪਿੱਛਾ ਬਹੁਤ ਘੱਟ ਕਰਦੇ ਹਨ। ਚੋਰੀ ਕਰਨੀ ਇਹ ਜਾਣਦੇ ਹੀ ਨਹੀਂ*।

ਰੋਜ਼ ਰੋਜ਼ ਦੇ ਕਸ਼ਟ ਤੇ ਕਰੜਾਈਆਂ ਸਹਾਰ ਸਹਾਰ ਕੇ ਖਾਲਸੇ ਦੀ ਸਰੀਰਕ ਸਹਿਣ-ਸ਼ਕਤੀ ਐਨੀ ਪਰਬਲ ਹੋ ਗਈ ਸੀ ਕਿ ਇਨਾਂ ਨੂੰ ਕੋਈ ਦੁਖ ਦੁਖਦਾਈ ਨਹੀਂ ਸੀ ਪਰਤੀਤ ਹੁੰਦਾ। ਇਸ ਬਾਰੇ ਉਸ ਸਮੇਂ ਦਾ ਇਕ ਸਿਆਣਾ ਖੋਜੀ ਇਉਂ ਲਿਖਦਾ ਹੈ-

*ਕਾਜ਼ੀ ਨੂਰ ਮੁਹੰਮਦ, ਜੰਗਨਾਮਾ ਸਫ਼ਾ ੧੭੨-੭੫।

"ਸਰੀਰ ਨੂੰ ਝੁਲਸਣ ਵਾਲੀਆਂ ਧੁਪਾਂ, ਮੋਹਲੇਧਾਰ ਬਰਖਾ, ਕਕਰੀਲੀਆਂ ਠੰਡਾਂ ਅਤੇ ਸਮੇਂ ਦੀਆਂ ਮੁਸੀਬਤਾਂ ਇਨ੍ਹਾਂ (ਸਿੰਘਾਂ) ਪਰ ਕੋਈ ਅਸਰ ਨਾ ਸਨ ਪਾ ਸਕਦੀਆਂ। ਹਕੂਮਤ ਅਤੇ ਇਨ੍ਹਾਂ ਦੇ ਧਰਮ ਦੇ ਵੈਰੀਆਂ ਵਲੋਂ ਇਨ੍ਹਾਂ ਪਰ ਕਹਿਰ ਦੇ ਅਤਿਆਚਾਰਾਂ ਦਾ ਹੋਣਾ, ਇਨ੍ਹਾਂ ਦੇ ਘਰ ਢਾਹੇ ਗਏ, ਇਨ੍ਹਾਂ ਦੇ ਧਰਮ ਸਥਾਨਾਂ ਦੀਆਂ ਬੇਅਦਬੀਆਂ ਕੀਤੀਆਂ ਗਈਆਂ, ਇਨ੍ਹਾਂ ਦੇ ਬੱਚੇ ਤੇ ਇਸਤ੍ਰੀਆਂ ਨੂੰ ਤਰ੍ਹਾਂ ਤਰ੍ਹਾਂ ਦੇ ਅਸਹਿ ਕਸ਼ਟ ਦਿਤੇ ਗਏ, ਪਰ ਇਨ੍ਹਾਂ ਦੀ ਚੜ੍ਹੀ ਹੋਈ ਸੁਰਤ ਨੂੰ ਕੋਈ ਅਪਦਾ ਨੀਵੀਂ ਨਾ ਕਰ ਸਕੀ।"

ਇਹ ਐਸੇ ਅਚਿੰਤ ਸੁਭਾ ਵਾਲੇ ਹੁੰਦੇ ਹਨ ਕਿ ਇਹ ਕਦੇ ਇਸ ਗੱਲ ਦੀ ਚਿੰਤਾ ਨਹੀਂ ਕਰਦੇ ਕਿ ਕਲ੍ਹ ਕੀ ਕੁਝ ਵਾਪਰੇਗਾ। ਇਹ ਸਦਾ ਖਿੜੇ ਤੇ ਵਿਗਸੇ ਹੋਏ ਅਤੇ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਹੁੰਦੇ ਹਨ, ਆਦਿ*।

---

*ਕਰਨਲ ਪੋਲੀਅਰ ਦੀ ਰੀਪੋਰਟ, ਰਾਜਸੀ ਭਾਗ ਦਿੱਲੀ ਨੂੰ।

# ਨਵਾਬ ਕਪੂਰ ਸਿੰਘ ਸਮੇਂ ਦੀਆਂ ਸਿੰਘਣੀਆਂ ਦਾ ਜੀਵਨ

ਪਿਛਲੇ ਪੰਨਿਆਂ ਪਰ ਪਾਠਕ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਸਿੰਘਾਂ ਦੀ ਰਹਿਣੀ ਬਹਿਣੀ ਦੇ ਅਦੁੱਤੀ ਗੁਣਾਂ ਦੇ ਚਮਤਕਾਰ ਖਾਲਸੇ ਦੇ ਵੈਰੀਆਂ ਦੀ ਕਾਨੀ ਨਾਲ ਲਿਖੀ ਮਹਿਮਾ ਪੜ੍ਹ ਆਏ ਹਨ। ਹੁਣ ਉਸ ਸਮੇਂ ਦੀਆਂ ਸਿੰਘਣੀਆਂ ਦੇ ਬੇਮਿਸਾਲ ਕਾਰਨਾਮਿਆਂ ਅਤੇ ਕੁਰਬਾਨੀਆਂ ਦੇ ਕੁਝ ਮਾਜਰੇ ਲਿਖਦੇ ਹਾਂ।

ਨਵਾਬ ਕਪੂਰ ਸਿੰਘ ਦੀ ਜਥੇਦਾਰੀ ਸਮੇਂ ਸਿੰਘਣੀਆਂ ਦੇ ਪੰਥ ਲਈ ਕੀਤੇ ਬੀਰਤਾ ਦੇ ਕਾਰਨਾਮਿਆਂ ਅਤੇ ਕੁਰਬਾਨੀਆਂ ਦਾ ਭਾਗ ਇੰਨਾ ਸ਼ਾਨਦਾਰ ਤੇ ਅਦੁੱਤੀ ਹੈ ਜਿਸ ਦੀ ਨਜ਼ੀਰ ਹੋਰ ਕਿਸੇ ਕੌਮ ਦੀਆਂ ਬੀਬੀਆਂ ਪੇਸ਼ ਨਹੀਂ ਕਰ ਸਕਦੀਆਂ। ਉਸ ਸਮੇਂ ਦੀਆਂ ਸਿੰਘਣੀਆਂ ਦੀ ਸੁਰਤ ਇੰਨੀ ਉਚਿਆਣ ਪਰ ਪਹੁੰਚ ਚੁਕੀ ਸੀ ਕਿ ਦੇਸ਼ ਸੇਵਾ ਵਿਚ ਉਨ੍ਹਾਂ ਆਪਣੇ ਭਾਈਆਂ ਦੇ ਮੋਢੇ ਨਾਲ ਮੋਢਾ ਡਾਹ ਕੇ ਉਹ ਕੁਝ ਕਰ ਦਸਿਆ ਕਿ ਕਈ ਪੱਖਾਂ ਵਿਚ ਤਾਂ ਉਹ ਸਿੰਘਾਂ ਦੀਆਂ ਕੁਰਬਾਨੀਆਂ ਤੋਂ ਵੀ ਅਗੇ ਵਧ ਗਈਆਂ ਸਨ।

## ਨਿਰਭੈਤਾ ਦੀ ਅਦੁੱਤੀ ਮਿਸਾਲ

ਹਾੜ ਸੰਮਤ ੧੭੯੩ ਬਿ: ਨੂੰ ਜਥੇਦਾਰ ਬਹਾਦਰ ਸਿੰਘ ਚਾਵੰਡੇ ਨਿਵਾਸੀ ਦੇ ਪੁਤ ਦਾ ਵਿਆਹ ਸੀ। ਇਸਦੇ ਸਾਕ ਸਬੰਧੀਆਂ ਦਾ ਖਿਲਾਰ ਬਹੁਤ ਖਿਲਰਿਆ ਹੋਇਆ ਸੀ। ਇਸ ਸਮੇਂ ਉਸ ਨੇ ਲਗ ਪਗ ਆਪਣੇ ਸਾਰੇ ਬੰਦਪਾਂ ਨੂੰ ਘਰ ਮੰਗਵਾਇਆ। ਨੀਯਤ

ਸਮੇਂ ਜਨੇਤ ਨੇ ਸਣੇ ਜਾਂਞੀਆਂ ਦੇ ਧੋਤੇ ਪਿੰਡ ਵਲ ਕੂਚ ਕਰ ਦਿੱਤਾ ਜੋ ਚਾਵੰਡੇ ਤੋਂ ੨੦ ਕੋਹ ਦੀ ਦੂਰੀ ਪਰ ਸੀ। ਘਰ ਵਿਚ ਕੋਈ ਸਵਾ ਸੌ ਦੇ ਲਗ ਪਗ ਸਿੰਘਣੀਆਂ ਹੀ ਰਹਿ ਗਈਆਂ ਸਨ।

ਇਸ ਭੇਦ ਦੀ ਖ਼ਬਰ ਮੋਰੀ ਪਿੰਡ ਦੇ ਚੁਗਲਾਂ ਨੇ ਹਕੂਮਤ ਦੇ ਕਰਮਚਾਰੀਆਂ ਨੂੰ ਜਾ ਪਹੁੰਚਾਈ ਅਤੇ ਉਨ੍ਹਾਂ ਨੂੰ ਨਗਰ ਪਰ ਚਾੜ੍ਹ ਲੈ ਆਏ। ਸਿੰਘਣੀਆਂ ਨੂੰ ਜਦ ਜਰਵਾਣਿਆਂ ਦੀ ਸੈਨਾ ਦੇ ਹੱਲੇ ਦੀ ਖ਼ਬਰ ਪਹੁੰਚੀ ਤਾਂ ਇਹ ਬਹਾਦਰ ਇਸਤ੍ਰੀਆਂ ਘਬਰਾਈਆਂ ਨਹੀਂ ਸਗੋਂ ਇਨ੍ਹਾਂ ਤੁਰਤ ਆਪਣੇ ਸ਼ਸਤਰਾਂ ਨੂੰ ਸੰਭਾਲਿਆ ਤੇ ਹਵੇਲੀ ਦੇ ਵੱਡੇ ਦਰਵਾਜ਼ੇ ਪਰ ਪਹੁੰਚ ਕੇ ਕਮਾਲ ਨਿਰਭੈਤਾ ਨਾਲ ਵੈਰੀਆਂ ਨੂੰ ਅੰਦਰ ਵੜਨ ਤੋਂ ਰੋਕਿਆ। ਜਿਉਂ ਜਿਉਂ ਫ਼ੌਜ ਦੇ ਜਵਾਨ ਅੰਦਰ ਵੜਨ ਲਈ ਧਾਵਾ ਕਰ ਕੇ ਆਂਵਦੇ ਸਨ ਤਿਉਂ ਤਿਉਂ ਇਹ ਬੀਰ ਸਪੁਤ੍ਰੀਆਂ ਆਪਣੀਆਂ ਤੇਗਾਂ ਨਾਲ ਉਨ੍ਹਾਂ ਦੇ ਆਹੂ ਲਾਹੀ ਜਾਂਦੀਆਂ ਸਨ। ਹਵੇਲੀ ਦੇ ਬਾਹਰ ਲੋਥਾਂ ਪਰ ਲੋਥਾਂ ਦੇ ਢੇਰ ਲਾ ਦਿੱਤੇ। ਇਥੇ ਹੀ ਬੱਸ ਨਹੀਂ, ਇਨ੍ਹਾਂ ਮੁਰਦਿਆਂ ਅਤੇ ਫੱਟੜਾਂ ਦੇ ਹਥਿਆਰ ਵੀ ਖੋਹ ਲਏ। ਹੁਣ ਜਦ ਇਨ੍ਹਾਂ ਕੋਲ ਵਧੇਰੇ ਸ਼ਸਤਰ ਹੋ ਗਏ ਤਾਂ ਇਨ੍ਹਾਂ ਬਾਹਰ ਨਿਕਲ ਕੇ ਜਹਾਦੀਆਂ ਪਰ ਐਸੀ ਦ੍ਰਿੜ੍ਹਤਾ ਨਾਲ ਬੱਝਵਾਂ ਹੱਲਾ ਕੀਤਾ ਕਿ ਵੈਰੀਆਂ ਦੇ ਮੂੰਹ ਮੋੜ ਦਿੱਤੇ। ਇਉਂ ਗਸ਼ਤੀ ਫ਼ੌਜ ਨੇ ਜਦ ਆਪਣੇ ਆਪ ਨੂੰ ਭਾਰੀ ਖ਼ਤਰੇ ਵਿਚ ਡਿੱਠਾ ਤਾਂ ਉਹ ਮੈਦਾਨ ਸਿੰਘਣੀਆਂ ਦੇ ਹੱਥ ਛੱਡ ਕੇ ਆਪਣੀਆਂ ਪਿਆਰੀਆਂ ਜਾਨਾਂ ਬਚਾ ਕੇ ਜਿਧਰੋਂ ਆਏ ਸਨ, ਉਧਰ ਨੂੰ ਭੱਜ ਗਏ*।

ਇਸ ਫ਼ਤਹ ਦੀ ਸਭ ਤੋਂ ਵਧ ਮਹੱਤਤਾ ਇਹ ਹੈ ਕਿ ਇਹ

---

*ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਸਫ਼ਾ ਪਤਰ।

ਸਫ਼ਲਤਾ ਸਿੰਘਣੀਆਂ ਨੇ ਬਿਨਾਂ ਸਿੰਘਾਂ ਦੀ ਸਹਾਇਤਾ ਦੇ ਗਸ਼ਤੀ ਫ਼ੌਜ ਪਰ ਪ੍ਰਾਪਤ ਕੀਤੀ ਸੀ।

ਸਿੰਘਣੀਆਂ ਦੀ ਸ੍ਵੈ-ਰੱਖਿਆ ਅਤੇ ਇਸ ਮਹਾਨ ਫ਼ਤਹ ਦੇ ਸਮਾਚਾਰ ਜਦ ਸਿੰਘਾਂ ਅਤੇ ਦੇਸ਼ ਦੀਆਂ ਹੋਰਨਾਂ ਸਿੰਘਣੀਆਂ ਸੁਣੇ ਤਾਂ ਉਨ੍ਹਾਂ ਦੇ ਹੀਏ ਸ਼ੇਰਾਂ ਤੁਲ ਵਧ ਗਏ। ਸਿੰਘਣੀਆਂ ਦੀ ਬੀਰਤਾ ਦਾ ਇਹ ਤਾਂ ਕੇਵਲ ਇਕ ਨਮੂਨਾ ਹੈ। ਇਤਿਹਾਸ ਦਸਦਾ ਹੈ ਕਿ ਇਸ ਤਰ੍ਹਾਂ ਦੇ ਅਨੇਕਾਂ ਮੈਦਾਨ ਜੰਗਾਂ ਵਿਚ ਸਿੰਘਣੀਆਂ ਵੈਰੀਆਂ ਨੂੰ ਲੋਹੇ ਦੇ ਚਣੇ ਚਬਾਏ ਸਨ। ਇਸ ਬਾਰੇ ਇਉਂ ਲਿਖਿਆ ਹੈ:—

ਸੁਣ ਇਹ ਖ਼ਬਰ ਸਿੰਘ ਖ਼ੁਸ਼ ਹੋਏ,<br>
ਔਰ ਸਿੰਘਣੀਆਂ ਦੇਸ਼ ਮਝਾਰ।<br>
ਹੋਇ ਦਲੇਰ ਫੇਰ ਬਹਿ ਠੌਰੇਂ,<br>
ਲੜੀਆਂ ਤੁਰਕਨ ਸੇ ਬਹੁ ਬਾਰ।<br>
ਆਪਣੇ ਜਤ ਸਤ ਧਰਮ ਧਾਮ ਧਨ,<br>
ਰਹੀਆਂ ਭਲੇ ਬਚਾਵਤ ਠੀਕ।<br>
ਦੇਸ਼ ਪੰਜਾਬ ਬਸ਼ੇਸ਼ ਬਾਤ ਇਹ,<br>
ਫੈਲ ਰਹੀ ਥੀ ਅਧਕੈਂ ਨੀਤ*।

ਸਿੰਘਣੀਆਂ ਦੀ ਬੀਰਤਾ ਦੇ ਅਨੇਕ ਚਮਤਕਾਰ ਅਸੀਂ ਇਥੇ ਹੀ ਛੱਡਦੇ ਹਾਂ। ਹੁਣ ਅਸੀਂ ਮਨਾਂ ਨੂੰ ਕੰਬਾ ਦੇਣ ਵਾਲੇ ਕੁਝ ਸਾਕੇ ਲਿਖਦੇ ਹਾਂ ਜੋ ਇਨ੍ਹਾਂ ਗੁਰੂ ਗੋਬਿੰਦ ਸਿੰਘ ਦੀਆਂ ਬੱਚੀਆਂ ਨੇ ਖ਼ਾਲਸਾ ਧਰਮ ਦੀ ਅਣਖ ਨੂੰ ਅਮਿੱਟ ਰੱਖਣ ਲਈ, ਆਪਣੇ ਜਿਗਰ ਦੇ ਲਾਲਾਂ ਦੇ ਟੁਕੜੇ ਕਰਵਾਏ, ਸਾਰਾ ਸਾਰਾ ਦਿਨ ਚੱਕੀਆਂ

*ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ਸਫ਼ਾ ੫੩੩।

ਪੀਠੀਆਂ, ਭੁੱਖੀਆਂ ਰਹੀਆਂ, ਜਾਨਾਂ ਵਾਰੀਆਂ ਪਰ ਖਾਲਸਾ ਧਰਮ ਤੇ ਕੌਮੀ ਸ਼ਾਨ ਨੂੰ ਦਾਗ਼ ਨਹੀਂ ਲਾਇਆ। ਇਹਾ ਬੀਰ ਸਪੁਤ੍ਰੀਆਂ ਸਨ, ਜਿਨ੍ਹਾਂ ਦੀਆਂ ਕੁਰਬਾਨੀਆਂ ਵੱਲ ਰੋਜ਼ਾਨਾ ਅਰਦਾਸ ਵਿਚ ਸਿੱਖ ਸੰਗਤਾਂ ਨੂੰ ਧਿਆਨ ਦਿਵਾਇਆ ਜਾਂਦਾ ਹੈ।

## ਅਸਹਿ ਕਸ਼ਟਾਂ ਵਿਚ ਅਡੋਲ ਰਹਿਣਾ

ਜ਼ਕਰੀਆ ਖ਼ਾਨ ਦੀ ਸੂਬੇਦਾਰੀ ਦਾ ਸਮਾਂ ਬੀਤ ਗਿਆ। ਉਹ ੧ ਜੁਲਾਈ ਸੰਨ ੧੭੪੫ ਨੂੰ ਮਰ ਗਿਆ। ਕੁਝ ਸਮਾਂ ਯਾਹਆਈਆ ਖ਼ਾਨ ਤੇ ਸ਼ਾਹ ਨਵਾਬ ਖ਼ਾਨ ਪੰਜਾਬ ਦੀ ਹਕੂਮਤ ਕਰਕੇ ਲਾਹੌਰ ਦੀ ਗਵਰਨਰੀ ੧੭੪੮ ਵਿਚ ਮੀਰ ਮੰਨੂੰ ਨੂੰ (ਮੁਈਨੁਦੀਨ) ਦੇ ਹੱਥ ਆਈ। ਆਸ ਸੀ ਕਿ ਇਸ ਦੇ ਸਮੇਂ ਸਿੰਘਾਂ ਪਰ ਹੋ ਰਹੇ ਅਤਿਆਚਾਰ ਕੁਝ ਘਟ ਜਾਣਗੇ ਪਰ ਇਸ ਨੇ ਤਾਂ ਹਕੂਮਤ ਦੀ ਵਾਗ ਡੋਰ ਹੱਥ ਲੈਂਦਿਆਂ ਹੀ ਇਹ ਪਿਛਲੇ ਜ਼ਾਲਮਾਂ ਤੋਂ ਚਾਰ ਗੁਣਾਂ ਵਧ ਸਿਧ ਹੋਇਆ*।

ਇਸ ਦੇ ਜ਼ੁਲਮਾਂ ਬਾਰੇ ਖਾਲਸੇ ਵਿਚ ਬੋਲੀ ਜਾਣ ਵਾਲੀ ਇਸ ਅਖਾਵਤ ਤੋਂ ਅੱਜ ਤਕ ਪੰਜਾਬ ਦਾ ਬੱਚਾ ਬੱਚਾ ਜਾਣੂ ਹੈ ਜਿਸ ਤੋਂ ਮਨੂੰ ਦੇ ਅਤਿਆਚਾਰ ਆਪਣੇ ਆਪ ਚੋ ਚੋ ਪੈਂਦੇ ਹਨ। ਉਹ ਇਹ ਹੈ:

"ਮਨੂੰ ਅਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ।
ਜਿਉਂ ਜਿਉਂ ਮਨੂੰ ਵਢਦਾ ਅਸੀਂ ਦੂਣੇ ਚਉਣੇ ਹੋਏ†"।

---

*ਮੁਹੰਮਦ ਲਤੀਫ, ਸਫ਼ਾ ੨੨੭।

†ਇਬਰਤਨਾਮਾ ਅਲੀਉਦੀਨ ਤੇ ਗੋਕਲ ਚੰਦ, ਸਫ਼ਾ ੨੧੩।

ਮੀਰ ਮਨੂੰ ਨੇ ਆਪਣੀ ਫਿਰਤੂ ਫ਼ੌਜ ਸੱਯਦ ਜਮੀਲੋ ਦੀਨ ਖ਼ਾਨ, ਖਵਾਜਾ ਮਿਰਜ਼ਾ ਅਤੇ ਬਖਸ਼ੀ ਗ਼ਾਜ਼ੀ ਬੇਗ਼ ਖ਼ਾਨ ਨੂੰ ਸੌਂਪ ਕੇ ਸਿੰਘਾਂ ਦੀ ਭਾਲ ਲਈ ਬਾਹਰ ਭੇਜ ਦਿੱਤੀ। ਇਨ੍ਹਾਂ ਪੰਜਾਬ ਦੇ ਕੋਨੇ ਕੋਨੇ ਵਿਚ ਸਿੰਘਾਂ ਨੂੰ ਢੂੰਡਣਾ ਅਰੰਭ ਦਿੱਤਾ। ਇਸ ਯਤਨ ਵਿਚ ਇਨ੍ਹਾਂ ਹਜ਼ਾਰਾਂ ਦੀ ਗਿਣਤੀ ਵਿਚ ਸਿੰਘਾਂ ਨੂੰ ਸ਼ਹੀਦ ਕੀਤਾ ਅਤੇ ਇਸ ਤੋਂ ਵੀ ਵਧ ਜੀਊਂਦੇ ਕੈਦ ਕਰਕੇ ਲਾਹੌਰ ਲਿਆਂਦੇ ਗਏ। ਜਿਨ੍ਹਾਂ ਨੂੰ ਨਖਾਸਖਾਨੇ ਦੇ ਮੈਦਾਨ ਵਿਚ ਕਤਲ ਕਰ ਕੇ, ਉਨ੍ਹਾਂ ਦੇ ਸਿਰਾਂ ਦੇ ਕੋਟ ਉਸਾਰੇ ਗਏ। ਇਸ ਤੋਂ ਪਹਿਲਾਂ ਵੈਰੀਆਂ ਸਿੰਘਾਂ ਦੇ ਬੱਚਿਆਂ ਤੇ ਸਿੰਘਣੀਆਂ ਪਰ ਕਦੇ ਬਹੁਤਾ ਹੱਥ ਨਾ ਸੀ ਚੁਕਿਆ। ਇਸ ਭਾਵ ਨੂੰ ਮੁਖ ਰਖ ਕੇ ਸਿੰਘ ਤਾਂ ਜੰਗਲਾਂ ਤੇ ਝਲਾਂ ਵਿਚ ਨਿਕਲ ਗਏ ਅਤੇ ਸਿੰਘਣੀਆਂ ਨੂੰ ਘਰਾਂ ਵਿਚ ਰਹਿਣ ਦਿੱਤਾ।

ਅਰੰਭ ਵਿਚ ਤਾਂ ਮਨੂੰ ਵਲੋਂ ਵਧੇਰੀ ਫੜੋ ਫੜੀ ਸਿੰਘਾਂ ਦੀ ਹੁੰਦੀ ਰਹੀ, ਪਰ ਹੁਣ ਜਦ ਉਸ ਨੂੰ ਮਲੂਮ ਹੋ ਗਿਆ ਕਿ ਸਿੰਘ ਤਾਂ ਉਸ ਦੀ ਪਕੜ ਤੋਂ ਕਿਤੇ ਦੁਰੇਡੇ ਨਿਕਲ ਗਏ ਹਨ ਤਾਂ ਇਸ ਨੇ ਆਪਣਾ ਧਿਆਨ ਸਿੰਘਣੀਆਂ ਦੀ ਪਕੜ ਧਕੜ ਵਲ ਫੇਰਿਆ। ਹੁਣ ਸੈਂਕੜਿਆਂ ਦੀ ਗਿਣਤੀ ਵਿਚ ਬੇਦੋਸੀਆਂ ਸਿੰਘਣੀਆਂ ਅਤੇ ਮਾਸੂਮ ਬੱਚੇ ਫੜ ਲੀਤੇ ਗਏ। ਪਹਿਲਾਂ ਉਨ੍ਹਾਂ ਨੂੰ ਸਿੱਖੀ ਧਰਮ ਤਿਆਗ ਕੇ ਇਸਲਾਮ ਵਿਚ ਆਵਣ ਲਈ ਪ੍ਰੇਰਨਾ ਦਿੱਤੀ ਜਾਂਦੀ, ਅਤੇ ਸੁਖੀ ਜੀਵਨ ਦੇ ਲੋਭ ਲਾਲਚ ਦਿਤੇ ਜਾਂਦੇ। ਪਰ ਜਦ ਇਹ ਸਭ ਢੰਗ ਮੂਲੋਂ ਅਸਫਲ ਸਿੱਧ ਹੁੰਦੇ ਤਾਂ ਇਨ੍ਹਾਂ ਨੂੰ ਅਸਹਿ ਕਸ਼ਟ ਦੇਣੇ ਅਰੰਭ ਕੀਤੇ ਜਾਂਦੇ ਸਨ। ਇਕ ਅਸਿੱਖ ਲੇਖਕ ਸਿੱਖਾਂ ਦੇ ਕਸ਼ਟਾਂ ਦੇ ਸਮਾਚਾਰ ਲਿਖਦਾ ਹੋਇਆ ਸਿੰਘਣੀਆਂ ਬਾਰੇ

ਪਰਗਟ ਕਰਦਾ ਹੈ ਕਿ ਉਨ੍ਹਾਂ (ਸਿੰਘਾਂ) ਦੀਆਂ ਇਸਤ੍ਰੀਆਂ ਤੇ ਬੱਚੇ ਪਕੜੇ ਜਾਂਦੇ ਸਨ ਅਤੇ ਉਨ੍ਹਾਂ ਨੂੰ ਤਰ੍ਹਾਂ ਤਰ੍ਹਾਂ ਦੇ ਕਸ਼ਟ ਦੇ ਕੇ ਮਾਰ ਦਿੱਤਾ ਜਾਂਦਾ ਸੀ* ।

ਇਨ੍ਹੀ ਦਿਨੀਂ ਸੰਨ ੧੭੫੨ ਈਸਵੀ ਵਿਚ ਵਖੋ ਵਖ ਪਿੰਡਾਂ ਤੋਂ ਲਗ ਪਗ ਤਿੰਨ ਸੌ ਬੀਬੀਆਂ ਅਤੇ ਕੋਈ ਸੌ ਕੁ ਬੱਚੇ ਜਿਨ੍ਹਾਂ ਵਿਚ ਇਕ ਮਹੀਨੇ ਦੀ ਉਮਰ ਤੋਂ ਤਿੰਨ ਚਾਰ ਵਰ੍ਹਿਆਂ ਤਕ ਦੀ ਆਯੂ ਦੇ ਬਾਲਕ ਵੀ ਆਪਣੀਆਂ ਮਾਵਾਂ ਨਾਲ ਫੜੇ ਗਏ। ਇਸ ਸਾਰੇ ਟੋਲੇ ਨੂੰ ਮਨੂੰ ਦੇ ਹੁਕਮ ਨਾਲ ਲਾਹੌਰ ਪਹੁੰਚਾਇਆ ਗਿਆ ਅਤੇ ਦਿੱਲੀ ਦਰਵਾਜ਼ੇ ਦੇ ਬਾਹਰ ਨਖਾਸ ਖਾਨੇ ਦੇ ਲਾਗੇ ਇਕ ਇਮਾਰਤ ਦੀ ਵਲਗਣ ਵਿਚ ਇਨ੍ਹਾਂ ਸਭ ਨੂੰ ਕੈਦ ਕੀਤਾ ਗਿਆ। ਜਿਸ ਥਾਂ ਦਾ ਨਾਂ ਅਗੇ ਜਾ ਕੇ ਸ਼ਹੀਦ ਗੰਜ ਪ੍ਰਸਿੱਧ ਹੋਇਆ† ।

---

*ਗੋਕਲ ਚੰਦ, ਸਿਖਾਂ ਦਾ ਪ੍ਰੀਵਰਤਨ, ਸਫ਼ਾ ੭੧ ।

†ਸੰਨ ੧੭੬੪ ਵਿਚ ਸਰਦਾਰ ਲਹਿਣਾ ਸਿੰਘ, ਸੋਭਾ ਸਿੰਘ ਅਤੇ ਗੁਜਰ ਸਿੰਘ ਭੰਗੀ ਨੇ ਲਾਹੌਰ ਨੂੰ ਫ਼ਤਹ ਕੀਤਾ ਤਾਂ ਸਭ ਤੋਂ ਪਹਿਲਾਂ ਨਖਾਸਖਾਨੇ ਦੀ ਇਹ ਇਮਾਰਤ ਜਿਹੜੀ ਸਿੰਘਾਂ, ਸਿੰਘਣੀਆਂ ਅਤੇ ਬੱਚਿਆਂ ਦੀ ਹਤਿਆ ਲਈ ਵਰਤੀ ਜਾਂਦੀ ਰਹੀ ਸੀ, ਉਸ ਪਰ ਕਬਜ਼ਾ ਕਰਕੇ ਉਥੇ ਗੁਰਦਵਾਰਾ ਸਥਾਪਤ ਕੀਤਾ। ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਕਰਕੇ ਇਸ ਦਾ ਨਾਂ 'ਸ਼ਹੀਦਗੰਜ ਸਿੰਘਣੀਆਂ' ਰਖਿਆ। ਇਨ੍ਹਾਂ ਸ਼ਹੀਦਾਂ ਦੀ ਯਾਦ, ਜਿਨ੍ਹਾਂ ਨੂੰ ਜ਼ਾਲਮਾਂ ਭੁਖਾ ਪਿਆਸਾ ਰਖ ਕੇ ਸ਼ਹੀਦ ਕੀਤਾ ਸੀ, ਉਨ੍ਹਾਂ ਦੇ ਨਾਂ ਪਰ ਲੰਗਰ ਜਾਰੀ ਕਰ ਦਿੱਤਾ ਤਾਂ ਜੋ ਭੁਖੇ ਸ਼ਹੀਦ ਕੀਤੇ ਗਏ ਬਚੇ ਬਚੀਆਂ ਦੀ ਆਤਮਾ ਨੂੰ ਸ਼ਾਂਤੀ ਪ੍ਰਾਪਤ ਹੋਵੇ ।

ਕਿਸੇ ਕੈਦੀ ਲਈ ਆਪਣੇ ਸਨਬੰਧੀਆਂ ਦਾ ਵਿਛੋੜਾ ਹੀ ਕੋਈ ਘਟ ਦੁਖਦਾਈ ਨਹੀਂ ਹੁੰਦਾ ਉਪਰੋਂ ਜ਼ਾਲਮਾਂ ਨੇ ਤਸੀਹਾਂ ਦੀ ਹੱਦ ਮੁਕਾ ਦਿੱਤੀ ਸੀ। ਅੱਠੀਂ ਪਹਿਰੀਂ ਛੋਲਿਆਂ ਦੀ ਰੋਟੀ ਤੇ ਇਕ ਛੱਨਾ ਪਾਣੀ ਦਾ ਮਿਲਦਾ ਸੀ। ਨਾ ਨ੍ਹਾਉਣਾ ਨਾ ਧੋਣਾ ਸਭ ਦੀ ਨਰਕ ਨਿਵਾਸੀਆਂ ਵਾਲੀ ਦਿਸ਼ਾ ਹੋ ਗਈ ਸੀ। ਇਸ ਤੋਂ ਵਧ ਦੁਖ ਇਹ ਸੀ ਕਿ ਅੰਞਾਣੇ ਬੱਚੇ ਭੁਖ ਦੇ ਦੁਖ ਨਾਲ ਵਿਲੂੰ ਵਿਲੂੰ ਕਰਨ ਲਗ ਪਏ। ਪਰ ਵਾਰਨੇ ਜਾਈਏ ਗੁਰਸਿੱਖੀ ਦੇ ਪਿਆਰ ਤੋਂ, ਜਿਨ੍ਹਾਂ ਦੀ ਝੋਲੀ ਬਾਲ ਨਹੀਂ ਸਨ ਉਹ ਆਪਣੀ ਰੋਟੀ ਵਿਚੋਂ ਚੱਪਾ ਚੱਪਾ ਬਚਾ ਕੇ ਆਪ ਭੁਖ ਦਾ ਦੁਖ ਭੋਗਦੀਆਂ ਅਤੇ ਉਹ ਟੁਕਰ ਭੁਖ ਦੇ ਮਾਰੇ ਚਿਚਲਾ ਰਹੇ ਬਾਲਾਂ ਨੂੰ ਖਵਾਂਦੀਆਂ।

ਲਿਖਿਆ ਹੈ ਕਿ ਇਕ ਦਿਨ ਮੀਰ ਮਨੂੰ ਸਣੇ ਕੁਝ ਵੱਡੇ ਕਰਮਚਾਰੀਆਂ ਦੇ ਇਸ ਬੰਦੀਖਾਨੇ ਆਇਆ ਤੇ ਇਨ੍ਹਾਂ ਸਭ ਸਿੰਘਣੀਆਂ ਨੂੰ ਵਿਹੜੇ ਵਿਚ ਇਕੱਠਾ ਕਰਕੇ ਇਨ੍ਹਾਂ ਦੀ ਰਾਖੀ ਵਾਲੇ ਮੁਖ-ਰਖਵਾਲੇ ਨੂੰ ਹੁਕਮ ਦਿਤਾ ਕਿ ਇਨ੍ਹਾਂ ਸਾਰੀਆਂ ਨੂੰ ਸਣੇ ਬੱਚਿਆਂ ਦੇ ਮੁਸਲਮਾਨੀਆਂ ਬਣਾਓ। ਜਿਹੜੀ ਫਰਮਾਨ ਦੇ ਮੰਨਣ ਤੋਂ ਨਾਂਹ ਨੁਕਰ ਕਰੇ ਉਹਨੂੰ ਸਵਾ ਸਵਾ ਮਣ ਦਾਣੇ ਪੀਹਣ ਲਈ ਚੱਕੀਆਂ ਪਰ ਲਾਓ, ਜੋ ਨਾ ਪੀਹੇ ਉਸ ਨੂੰ ਚਾਬਕਾਂ ਲਾਓ*।

*ਗੁਰਦਵਾਰਾ ਸ਼ਹੀਦਗੰਜ ਸਿੰਘਣੀਆਂ ਲਾਹੌਰ ਦੇ ਭੋਰਿਆਂ ਤੋਂ ਸੰਨ ੧੯੩੫ ਈ: ਵਿਚ ਕਈ ਚੱਕੀਆਂ ਦੇ ਪੁੜ ਮਿਲੇ ਜੋ ਇਸ ਗੱਲ ਦਾ ਪਰਤੱਖ ਸਬੂਤ ਸੀ ਕਿ ਇਹ ਉਹ ਚੱਕੀਆਂ ਹਨ ਜਿਹੜੀਆਂ ਮੀਰ ਮਨੂੰ ਦੀ ਹਕੂਮਤ ਦੇ ਸਮੇਂ ਬਿਦੋਸ਼ੀਆਂ ਸਿੰਘਣੀਆਂ ਨੂੰ ਕਸ਼ਟ ਦੇਣ ਲਈ ਵਰਤੀਆਂ ਜਾਂਦੀਆਂ ਰਹੀਆਂ ਸਨ। ਇਹ ਚੱਕੀਆਂ ਲੇਖਕ ਨੇ ਆਪ ਵੇਖੀਆਂ ਸਨ।

ਮਨੂੰ ਦੇ ਇਸ ਹੁਕਮ ਅਨੁਸਾਰ ਅਗਲੇ ਦਿਨ ਚੱਕੀਆਂ ਦਾ ਪਰਬੰਧ ਹੋ ਗਿਆ ਅਤੇ ਇਹ ਇਨ੍ਹਾਂ ਬੀਬੀਆਂ ਅਗੇ ਰੱਖੀਆਂ ਗਈਆਂ।

ਜ਼ਿਮੀਂਦਾਰ ਘਰਾਣਿਆਂ ਦੀਆਂ ਬੀਬੀਆਂ ਤਾਂ ਕਠਨ ਘਾਲ ਦੇ ਉਪਰੰਤ ਆਪਣੀ ਮੁਸ਼ੱਕਤ ਪੂਰੀ ਕਰ ਲੈਂਦੀਆਂ ਸਨ ਪਰ ਧਨਾਢ ਘਰਾਣਿਆਂ ਵਿਚ ਪਲੀਆਂ ਬੱਚੀਆਂ ਲਈ ਤਾਂ ਇਹ ਦੁਖ ਅਸਹਿ ਹੋ ਗਿਆ। ਪਹਿਲੇ ਦਿਨ ਹੀ ਹੱਥਾਂ ਪੈਰ ਪਰ ਛਾਲੇ ਪੈ ਗਏ, ਸਰੀਰ ਥਕੇਵੇਂ ਨਾਲ ਚੂਰ ਚੂਰ ਹੋ ਗਏ। ਲਿਖਤਾਂ ਦਸਦੀਆਂ ਹਨ ਕਿ ਇਨ੍ਹਾਂ ਬਹਾਦਰ ਸਿੰਘਣੀਆਂ, ਇਨ੍ਹਾਂ ਭਿਆਨਕ ਕਸ਼ਟਾਂ ਵਿਚ ਵੀ ਆਪਸ ਦੇ ਸਿੱਖੀ ਪਿਆਰ ਨੂੰ ਹੱਥੋਂ ਨਹੀਂ ਸੀ ਛਡਿਆ। ਜਿਹੜੀਆਂ ਬੀਬੀਆਂ ਦੇ ਝੋਲੀ ਬਾਲ ਨਹੀਂ ਸਨ ਤੇ ਸਰੀਰ ਕਰਕੇ ਤਕੜੀਆਂ ਸਨ ਉਹ ਆਪਣੀਆਂ ਪੀਹਣੀਆਂ ਪੀਹ ਕੇ ਬਾਲਾਂ ਵਾਲੀਆਂ ਅਤੇ ਲਿੱਸੀਆਂ ਭੈਣਾਂ ਨਾਲ ਜੁੜ ਬਹਿੰਦਿਆਂ ਤੇ ਇਸ ਤਰ੍ਹਾਂ ਦੂਣੀ ਘਾਲ ਘਾਲ ਕੇ ਆਪਣੀਆਂ ਭੈਣਾਂ ਦਾ ਦੁਖ ਵੰਡਾਂਦੀਆਂ।

## ਘੋਰ ਅਤਿਆਚਾਰ

ਪੁਰਾਤਨ ਲਿਖਤਾਂ ਵਿਚ ਲਿਖਿਆ ਮਿਲਦਾ ਹੈ ਕਿ ਮਨੂੰ ਨੂੰ ਇਹ ਭਰੋਸਾ ਸੀ ਕਿ ਜਿਹੜਾ ਹੁਕਮ ਉਹ ਸਿੰਘੀਣੀਆਂ ਦੀ ਮੁਸ਼ੱਕਤ ਬਾਰੇ ਦੇ ਆਇਆ ਹੈ ਉਹ ਅਸਹਿ ਹੈ ਅਤੇ ਇਨ੍ਹਾਂ ਦੁਖਾਂ ਤੋਂ ਘਬਰਾ ਕੇ ਇਹ ਕੈਦਣਾਂ ਸਿੱਖੀ ਤਿਆਗ ਕੇ ਇਸਲਾਮ ਨੂੰ ਧਾਰਨ ਕਰ ਲੈਣਗੀਆਂ। ਇਸ ਭਾਵ ਨੂੰ ਮੁਖ ਰਖ ਕੇ ਕੁਝ ਦਿਨਾਂ ਦੇ ਬਾਅਦ ਉਹ ਮੁੜ ਬੰਦੀਖਾਨੇ ਪੁਜਾ ਅਤੇ ਬੜੇ ਨਰਮ ਸ਼ਬਦਾਂ ਨਾਲ

ਸਭ ਨੂੰ ਸੰਬੋਧਨ ਕਰਕੇ ਆਖਿਆ ਤੁਸਾਂ ਅਤੇ ਤੁਹਾਡੇ ਬੱਚਿਆਂ ਪਰ ਮੈਨੂੰ ਬੜਾ ਤਰਸ ਆਂਵਦਾ ਹੈ ਤੁਸੀਂ ਹੱਠ ਛਡ ਕੇ ਇਸਲਾਮ ਦੀ ਸ਼ਰਨ ਲਵੋ। ਤੁਸੀਂ ਇਹ ਗੱਲ ਪੱਕੀ ਸਮਝ ਲਵੋ ਕਿ ਪਹਿਲਾਂ ਤਾਂ ਇਸ ਕੈਦ ਵਿਚੋਂ ਤੁਹਾਡਾ ਜੀਉਂਦੇ ਜੀ ਬਾਹਰ ਨਿਕਲਣਾ ਇਕ ਅਨਹੋਣੀ ਗੱਲ ਹੈ। ਇਕ ਪਲ ਲਈ ਇਹ ਮੰਨ ਵੀ ਲਿਆ ਜਾਏ ਕਿ ਤੁਸੀਂ ਇਥੋਂ ਛੁਟਕਾਰਾ ਪਾ ਕੇ ਬਾਹਰ ਚਲੀਆਂ ਵੀ ਜਾਓ ਤਾਂ ਆਪ ਬਾਹਰ ਨਿਕਲ ਕੇ ਕਿਸ ਪਾਸ ਰਵੋਂਗੀਆਂ, ਕਿਉਂਕਿ ਤੁਹਾਡੇ ਸੰਬੰਧੀ ਤਾਂ ਕਤਲ ਦਿਤੇ ਗਏ ਹਨ, ਹੁਣ ਤਾਂ ਬਾਹਰ ਸਿੱਖਾਂ ਦਾ ਖੁਰਾ ਖੋਜ ਹੀ ਮਿਟ ਗਿਆ ਹੈ। ਆਪ ਲਈ ਹੁਣ ਇਕੋ ਰਾਹ ਰਹਿ ਗਿਆ ਹੈ ਕਿ ਇਸਲਾਮ ਵਿਚ ਆ ਜਾਓ ਤਾਂ ਇਨ੍ਹਾਂ ਦੁਖਾਂ ਤੋਂ ਛੁਟਕਾਰਾ ਪਾ ਕੇ ਸੁਖ ਭੋਗੋ। ਇਕ ਲਿਖਤ ਦਾ ਭਾਵ ਇਉਂ ਹੈ :

ਸਿੰਘਣੀਆਂ ਕੋ ਕਹਯੋ ਮਨੂੰ ਤੁਮ ਦੀਨ ਕਬੂਲੋ ।
ਮਨ ਬਾਛਤ ਸੁਖ ਭੁਗੋ ਬੈਠੀਆਂ ਪਲਣੇ ਝੂਲੋ ।

ਫਿਰ ਲਿਖਿਆ ਹੈ, ਇਹ ਸੁਣ ਕੇ ਸਿੰਘਣੀਆਂ ਉੱਤਰ ਦਿੱਤਾ :

ਸੁਣ ਸਿੰਘਣੀਆਂ ਕਹਯੋ ਦੀਨ ਹਮ ਸਾਚਾ ਲੀਓ ।
ਹੇਤ ਤਾਰਨੇ ਸੁਤ ਅਕਾਲ ਨੇ ਹਮ ਕੋ ਦੀਓ ।
ਔਰ ਮਜ਼੍ਹਬ ਹੈ ਜਿਤਕ ਸਭੀ ਬੰਦਯੋ ਨੇ ਕੀਏ ।
ਰਚ ਬਨਾਵਟੀ ਕੂਰ ਪ੍ਰਭੂ ਤੇ ਬੇਮੁਖ ਥੀਏ ।
ਗੁਰਮਤ ਸਚਾ ਲਾਲ ਛੋਡ ਕਚ ਕਯੋ ਗਹਿ ਬਾਰਾ ।
ਬੇਈਮਾਨ ਬਨ ਜੀਐਂ ਕਸੋ ਕਬਲੋ ਸੰਸਾਰਾ ।
ਰੋਗ, ਸੋਗ, ਭੁਖ, ਦੂਤ, ਕਾਲ, ਕਰਮਨ ਕਾ ਲੇਖੋ।

ਭੋਗਨ ਪੜਹੈ ਸਰਦ ਮਜ਼੍ਹਬ ਮੈਂ ਇਕ ਸਮ ਦੇਖੋ* ।

ਸਿੰਘਣੀਆਂ ਤੋਂ ਇਹ ਸਿਦਕ ਭਰੇ ਵਾਕ ਸੁਣ ਕੇ, ਹਕੂਮਤ ਦੇ ਮਦ ਵਿਚ ਮੱਤੇ ਹੋਏ ਮਨੂੰ ਦਾ ਕਰੋਧ ਭੜਕ ਉਠਿਆ। ਇਸ ਦੇ ਹੁਕਮ ਨਾਲ ਇਸ ਦੀ ਫ਼ੌਜ ਦੇ ਜਵਾਨਾਂ ਨੇ ਇਨ੍ਹਾਂ ਸਿੰਘਣੀਆਂ ਦੀਆਂ ਝੋਲੀਆਂ ਤੋਂ ਇਆਣੇ ਬੱਚੇ ਖੋਹ ਲੀਤੇ ਉਨ੍ਹਾਂ ਨੂੰ ਖਿਦੋ ਵਾਂਗ ਉਤਾਂਹ ਸੁਟਿਆ ਤੇ ਹੇਠ ਨੇਜ਼ੇ ਧਰ ਕੇ ਮਾਵਾਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਨੂੰ ਪਰੋ ਦਿੱਤਾ । ਇਸ ਤਰ੍ਹਾਂ ਬਾਲਕ ਚਿਰਲਾ ਚਿਰਲਾ ਕੇ ਲੁਛ ਲੁਛ ਕੇ ਪਰਾਣ ਤਿਆਗ ਗਏ।

ਸਿੰਘਣੀਆਂ ਦੇ ਇਨ੍ਹਾਂ ਮਹਾਂ ਕਸ਼ਟਾਂ ਦਾ ਵਰਨਣ ਇਉਂ ਕੀਤਾ ਗਿਆ ਹੈ :

ਸਿੰਘਣੀਆਂ ਕੇ ਬੱਚੇ ਲੈ ਕੇ ।
ਉਨ ਕੇ ਸਨਮੁਖ ਉਨੇ ਦਿਖਾ ਕੇ ।
ਊਪਰ ਕੋ ਉਛਾਲ ਕਰ ਸੁਟਹੈਂ ।
ਕਰ ਅਤਿ ਜ਼ੁਲਮ ਜੜ੍ਹਾਂ ਨਿਜ ਪੁਟਹੈਂ ।
ਬਰਛੀਆਂ ਮਾਂਹਿ ਅਨੇਕ ਪਰੋਏ ।
ਸ਼ੀਰਖੋਰ ਤੜਫ਼ਾ ਇਮ ਕੋਹੈ† ।

ਇਸ ਤੋਂ ਬਾਅਦ ਬੱਚਿਆਂ ਦੇ ਕਈ ਟੋਟੇ ਕੀਤੇ ਗਏ, ਅਤੇ ਇਹ ਟੋਟੇ ਮਾਵਾਂ ਦੀਆਂ ਝੋਲੀਆਂ ਵਿਚ ਸੁਟ

---

*ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਸਫ਼ਾ ੭੨੩ ।
†ਗਿਆਨ ਸਿੰਘ, ਪੰਥ ਪ੍ਰਕਾਸ਼; ਸਫ਼ਾ ੭੨੩ ।

ਦਿਤੇ* ।

ਇਸ ਘਟਨਾ ਬਾਰੇ ਇਕ ਹੋਰ ਖੋਜੀ ਇਤਿਹਾਸਕਾਰ ਇਉਂ ਲਿਖਦਾ ਹੈ :

"ਮੀਰ ਮਨੂੰ ਨੇ ਸਿੰਘਣੀਆਂ ਨੂੰ ਪੁਜ ਪੁਜ ਕੇ ਦੁਖ ਦਿਤੇ, ਉਨ੍ਹਾਂ ਪਾਸੋਂ ਚੱਕੀਆਂ ਪਿਹਾਈਆਂ, ਮੁਸ਼ੱਕਤਾਂ ਲਈਆਂ, ਤਰ੍ਹਾਂ ਤਰ੍ਹਾਂ ਦੇ ਭੂਮ ਡਰਾਵੇ ਦਿਤੇ, ਲਾਲਚ ਦਸੇ, ਪਰ ਜਦ ਉਹ ਧਰਮ ਤੋਂ ਨਾ ਡੋਲੀਆਂ ਤਾਂ ਉਨ੍ਹਾਂ ਦੀਆਂ ਝੋਲੀਆਂ ਵ੍ਹਿਚੋਂ ਉਨ੍ਹਾਂ ਦੇ ਬਾਲ ਖੋਹ ਕੇ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਕੋਹ ਕੇ ਮਾਰੇ ਤੇ ਫੇਰ ਉਨ੍ਹਾਂ ਦੀਆਂ ਝੋਲੀਆਂ ਵਿਚ ਹੀ ਪਾ ਕੇ ਮੁਸ਼ੱਕਤਾਂ ਲੈਂਦੇ ਰਹੇ । ਅਨੇਕਾਂ ਸਿੰਘਣੀਆਂ ਸ਼ਹੀਦ ਵੀ ਕੀਤੀਆਂ ਗਈਆਂ । ਮੁਗ਼ਲ ਹਕੂਮਤ ਵਲੋਂ ਇਹ ਅਤਿ ਦੇ ਕਸ਼ਟ ਸਨ ਜੋ ਸਿੰਘਣੀਆਂ ਨੂੰ ਦਿਤੇ ਗਏ ।

ਬੜੀ ਅਚੰਭਤ ਕਰਨ ਵਾਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਬੀਬੀਆਂ ਤੇ ਬੱਚਿਆਂ ਕਹਿਰ ਦੇ ਕਸ਼ਟ ਸਹਾਰੇ ਪਰ ਕਿਸੇ ਇਕ ਨੇ ਵੀ ਸਿੱਖੀ ਧਰਮ ਨੂੰ ਨਾ ਛਡਿਆ ।

---

*ਸੰਨ ੧੯੩੮ ਈ: ਵਿਚ ਮੈਨੂੰ ਇਕ ਡਾਕਟਰ ਸਨੇਹੀ ਨਾਲ ਸ਼ਹੀਦਗੰਜ ਸਿੰਘਣੀਆਂ ਦੀ ਯਾਤਰਾ ਦਾ ਸਮਾਂ ਮਿਲਿਆ । ਉਨਾਂ ਦਿਨਾਂ ਵਿਚ ਪੁਰਾਣੀ ਇਮਾਰਤ ਦਾ ਫਰਸ਼ ਪੁਟ ਕੇ ਨਵਾਂ ਲੁਵਾਇਆ ਜਾ ਰਿਹਾ ਸੀ । ਇਸ ਫਰਸ਼ ਹੇਠੋਂ ਬਹੁਤ ਸਾਰੀਆਂ ਸ਼ਹੀਦ ਸਿੰਘਣੀਆਂ ਤੇ ਬੱਚਿਆਂ ਦੀਆਂ ਅਸਤੀਆਂ (ਹੱਡੀਆਂ) ਨਿਕਲ ਰਹੀਆਂ ਸਨ । ਮੇਰੇ ਸਾਥੀ ਡਾਕਟਰ ਨੇ ਜੋ ਹੱਡੀਆਂ ਦੀ ਪਛਾਣ ਦਾ ਬੜਾ ਮਾਹਰ ਸੀ, ਉਨ੍ਹਾਂ ਵਿਚ ਉਸ ਨੇ ਕੁਝ ਹੱਡੀਆਂ ਵੇਖ ਕੇ ਦਸਿਆ ਕਿ ਇਹ ਕਿਸੇ ਐਸੇ ਬੱਚੇ ਦੀਆਂ ਹੱਡੀਆ ਹਨ ਜਿਹੜਾ ਜਨਮਦਿਆਂ ਹੀ ਮਾਰਿਆ ਗਿਆ ਹੈ ਯਾ ਮਾਤਾ ਦੇ ਗਰਭ ਵਿਚ ਹੀ ਮਾਰ ਦਿੱਤਾ ਗਿਆ ਹੈ ।

# ਹਤਿਆਰੇ ਦੀ ਸਿਖਿਆਦਿਕ ਮੌਤ

ਮੀਰ ਮਨੂੰ* ਜਿਸ ਭਿਆਨਕ ਮੌਤੇ ਮੋਇਆ ਇਹ ਮਨੁੱਖਾਂ ਪਰ ਜ਼ੁਲਮ ਕਰਨ ਵਾਲਿਆਂ ਲਈ ਕਦੇ ਨਾ ਭੁਲਣ ਵਾਲੀ ਸਿਖਿਆਦਿਕ ਮੌਤ ਸੀ। ਇਸ ਦੇ ਜ਼ੁਲਮਾਂ ਨੇ ਭਿਆਨਕ ਰੂਪ ਧਾਰ ਕੇ ਇਸ ਨੂੰ ਉਸ ਮੌਤੇ ਮਾਰਿਆ ਜਿਸ ਦਾ ਕਿ ਉਹ ਅਧਿਕਾਰੀ ਸੀ।

੩ ਨਵੰਬਰ ਸੰਨ ੧੭੫੩ ਦੀ ਰਾਤ ਨੂੰ ਮਨੂੰ ਨੂੰ ਮੁਲਾਂ ਪੁਰ ਦੇ ਚੌਧਰੀ ਨੇ ਲਾਹੌਰ ਖਬਰ ਦਿੱਤੀ ਕਿ ਪਿੰਡ ਦੇ ਕਮਾਦ ਦੇ ਖੇਤਾਂ ਵਿਚ ਬਹੁਤ ਸਾਰੇ ਸਿੰਘ ਸਿੰਘਣੀਆਂ ਅਤੇ ਬੱਚੇ ਠਹਿਰੇ ਹੋਏ ਹਨ ਉਸ ਤੋਂ ਫ਼ੌਜ ਦੀ ਸਹਾਇਤਾ ਦੀ ਮੰਗ ਕੀਤੀ ਤਾਂ ਜੋ ਉਨ੍ਹਾਂ ਨੂੰ ਕੈਦ ਕਰ ਲਿਆ ਜਾਏ ਯਾ ਉਥੇ ਹੀ ਮਾਰ ਮੁਕਾਈਏ।

ਇਹ ਸੁਣ ਕੇ ਮੀਰ ਮੰਨੂੰ, ਜਿਸ ਦਾ ਸੀਨਾ ਸਿੰਘਾਂ ਦੇ ਵਿਰੁਧ

---

*ਮੀਰ ਮਨੂੰ, ਕਮਰੋ ਦੀਨ ਖਾਨ ਦਿੱਲੀ ਦੇ ਵਜ਼ੀਰ ਦਾ ਪੁਤਰ ਅਤੇ ਲਾਹੌਰ ਦਾ ਸੂਬਾ ਸੀ। ਇਸ ਦਾ ਅਸਲ ਨਾਂ ਮੁਈਨੁ ਦੀਨ ਅਤੇ ਖਿਤਾਬ ਮੁਈਨਲਮੁਲਕ ਰੁਸਤਮ ਹਿੰਦ ਸੀ। ਇਸ ਨੇ ਅਹਿਮਦ ਸ਼ਾਹ ਦੁਰਾਨੀ ਦੀ ਈਨ ਪਰਵਾਨ ਕਰ ਲਈ ਇਸ ਲਈ ਦਿੱਲੀ ਦੇ ਬਾਦਸ਼ਾਹ ਨੇ ਇਸ ਨੂੰ ਹਟਾ ਕੇ ਸ਼ਾਹ ਨਿਵਾਜ਼ ਨੂੰ ਸੂਬਾ ਥਾਪਿਆ। ਸੰਮਤ ੧੮੦੮ ਵਿਚ ਇਸ ਦੀਵਾਨ ਕੌੜਾ ਮਲ ਦੀ ਰਾਹੀਂ ਖਾਲਸੇ ਤੋਂ ਸਹਾਇਤਾ ਚਾਹੀ। ਇਹ ਸਿੰਘਾਂ ਦੀ ਮਦਦ ਨਾਲ ਮੁੜ ਸੂਬਾ ਲਾਹੌਰ ਬਣਿਆਂ ਜਿਸਦੇ ਬਦਲੇ ਇਸਨੇ ਦੀਵਾਨ ਕੌੜਾ ਮਲ ਨੂੰ ਮਹਾਰਾਜਗੀ ਦਾ ਖ਼ਿਤਾਬ ਦਿੱਤਾ। ਪਰ ਰਾਜਾ ਕੌੜਾ ਮਲ ਦੇ ਚਲਾਣੇ ਪਿਛੋਂ ਇਸ ਨੇ ਸਿੰਘਾਂ ਨਾਲ ਅਤਿ ਜ਼ਾਲਮਾਂ ਵਾਲਾ ਵਰਤਾਵ ਕੀਤਾ। ਇਹ ੨੪ ਕੱਤਕ ਸੰਮਤ ੧੮੧੦ ਨੂੰ ਭੈੜੇ ਮੌਤੇ ਮੋਇਆ। ਇਸ ਦੀ ਕਬਰ ਰੇਲਵੇ ਸਟੇਸ਼ਨ ਲਾਹੌਰ ਦੇ ਲਾਗੇ ਹੈ।

ਜ਼ਹਿਰੀਲੇ ਭਾਵ ਨਾਲ ਭਰਿਆ ਪਿਆ ਸੀ। ਇਸ ਆਖਿਆ, ਇਸ ਸ਼ਕਾਰ ਨੂੰ ਮਾਰਨ ਲਈ ਮੈਂ ਆਪ ਜਾਂਦਾ ਹਾਂ। ਸੋ ਕੁਝ ਚੋਣਵੇਂ ਸਵਾਰ ਨਾਲ ਲੈ ਕੇ ਅਗਲੇ ਦਿਨ ਉਹ ਮੁੱਲਾਂ ਪੁਰ ਪਹੁੰਚ ਗਿਆ ਅਤੇ ਜਾਂਦੇ ਹੀ ਉਨ੍ਹਾਂ ਗੰਨਿਆਂ ਦੇ ਖੇਤਾਂ ਨੂੰ ਜਾ ਘੇਰਾ ਪਾਇਆ। ਅੰਦਰ ਸਿੰਘਾਂ ਨੂੰ ਜਦ ਪਤਾ ਲਗਾ ਕਿ ਉਹ ਘੇਰੇ ਵਿਚ ਆ ਗਏ ਹਨ ਤਾਂ ਇਨ੍ਹਾਂ ਵੈਰੀਆਂ ਦੀਆਂ ਸਫ਼ਾਂ ਨੂੰ ਤੋੜ ਕੇ ਨਿਕਲ ਜਾਣ ਦਾ ਉੱਦਮ ਕੀਤਾ ਅਤੇ ਆਪਣੇ ਰਾਮ ਜੰਗਿਆਂ ਨੂੰ ਇਕੱ-ਠਿਆਂ ਦਾਗ਼ ਦਿੱਤਾ। ਮੀਰ ਮਨੂੰ ਜੋ ਇਕ ਬੜੇ ਚਪਲ ਘੋੜੇ ਪਰ ਸਵਾਰ ਸੀ, ਉਹ ਇਨ੍ਹਾਂ ਬੰਦੂਕਾਂ ਦੀ ਅਵਾਜ਼ ਸੁਣ ਕੇ ਐਸਾ ਭੜਕਿਆ ਕਿ ਮਨੂੰ ਉਸ ਦੀ ਜੀਨ ਤੋਂ ਹੇਠ ਡਿੱਗ ਪਿਆ ਅਤੇ ਡਿਗਦਿਆਂ ਉਸਦਾ ਇਕ ਪੈਰ ਰਕਾਬ ਵਿਚ ਫਸ ਗਿਆ। ਹੁਣ ਘੋੜਾ ਆਪਣੇ ਸਥਾਨ ਵਲ ਭੱਜਿਆ ਤਾਂ ਮਨੂੰ ਉਸ ਦੇ ਨਾਲ ਨਾਲ ਟਿੱਬਿਆਂ, ਨਾਲਿਆਂ ਅਤੇ ਕੰਡਿਆਂ, ਝਾੜਾਂ ਨਾਲ ਰਗੜਾਂ ਖਾਂਦਾ ਰਿਹਾ ਜਿਸ ਨਾਲ ਉਸ ਦਾ ਚੰਮ, ਮਾਸ ਬੋਟੀ ਬੋਟੀ ਹੋ ਕੇ ਥਾਉਂ ਥਾਈਂ ਖਿੱਲਰਦਾ ਗਿਆ। ਘੋੜਾ ਜਦ ਹਫ਼ ਕੇ ਲਾਹੌਰ ਦੇ ਲਾਗੇ ਖੜਾ ਹੋਇਆ ਤਾਂ ਮੀਰ ਮਨੂੰ ਦਾ ਚਿਹਰਾ ਆਦਿ ਐਸਾ ਛਿੱਲਿਆ ਗਿਆ ਸੀ ਕਿ ਪਛਾਣ ਤੋਂ ਰਹਿ ਚੁਕਾ ਸੀ। ਇਸ ਤਰ੍ਹਾਂ ਇਸ ਅਤਿਆਰੇ ਦਾ ਭਿਆਨਕ ਅੰਤ ਹੋਇਆ। ਮਰਦਿਆਂ ਆਪਣਿਆਂ ਬੰਧਪਾਂ ਤੇ ਬੱਚਿਆਂ ਨਾਲ ਬੋਲ ਵੀ ਨਾ ਸਕਿਆ। ਇਹ ਘਟਨਾ ੭ ਮੁਹੱਰਮ, ੧੧੬੭ ਹਿਜਰੀ ਮੁਤਾਬਕ ੪ ਨਵੰਬਰ ਸੰਨ ੧੭੫੩ ਦੀ ਹੈ।

# ਸਿੰਘਣੀਆਂ ਦੀ ਪੁਕਾਰ ਸੁਣੀ ਗਈ

ਇਥੇ ਹੀ ਬੱਸ ਨਹੀਂ, ਮਨੂੰ ਦੀ ਛਿੱਲੀ ਹੋਈ ਮੁਰਦਾ ਲਾਸ਼ ਨੂੰ ਜਦੋਂ ਘੋੜੇ ਦੀ ਰਕਾਬ ਵਿਚੋਂ ਇਸ ਦੀ ਲੱਤ ਛੁਡਾ ਕੇ ਕੱਢੀ ਗਈ ਤਾਂ ਬਜਾਏ ਇਸ ਦੇ ਕਿ ਇਹ ਸਤਿਕਾਰ ਨਾਲ ਇਸ ਦੇ ਦੁਖੀ ਸੰਬੰਧੀਆਂ ਦੇ ਹਵਾਲੇ ਕੀਤੀ ਜਾਂਦੀ ਅਤੇ ਜੀਂਵਦੇ ਜੀ ਜੇ ਉਸ ਨਾਲ ਕਿਸੇ ਨੂੰ ਗੱਲ ਬਾਤ ਦਾ ਸਮਾਂ ਨਾ ਸੀ ਮਿਲਿਆ ਤਾਂ ਘੱਟੋ ਘੱਟ ਹੁਣ ਮੁਰਦਾ ਦੇਹ ਨੂੰ ਦੇਖ ਕੇ ਮਨ ਨੂੰ ਕੁਝ ਧਰਵਾਸ ਦੇ ਲੈਂਦੇ ਪਰ ਐਸਾ ਨਹੀਂ ਹੋਇਆ।

ਫ਼ੌਜ ਦੇ ਵਧੇਰੇ ਭਾਗ ਦੀ ਕਈ ਮਹੀਨਿਆਂ ਦੀ ਤਲਬ ਸੂਬੇ ਵਲ ਬਾਕੀ ਰਹਿੰਦੀ ਸੀ, ਇਨ੍ਹਾਂ ਸਮਝਿਆ ਕਿ ਸੂਬੇ ਦਾ ਪੁਤ ਛੋਟਾ ਬੱਚਾ ਹੈ, ਪਤਾ ਨਹੀਂ ਹਕੂਮਤ ਅੱਗੇ ਨੂੰ ਕਿਸ ਦੇ ਹੱਥ ਜਾਂਦੀ ਹੈ ਅਤੇ ਸਾਡੇ ਬਕਾਏ ਦਾ ਕੀ ਬਣੇਗਾ। ਇਨ੍ਹਾਂ ਸਿਪਾਹੀਆਂ ਇਕੱਠੇ ਹੋ ਕੇ ਝਟ ਪਟ ਮਨੂੰ ਦੀ ਲੋਥ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਗੱਜ ਵੱਜ ਕੇ ਸਾਫ਼ ਕਹਿ ਦਿੱਤਾ ਕਿ ਲਾਸ਼ ਨੂੰ ਉਸ ਸਮੇਂ ਤਕ ਦਫ਼ਨ ਕਫ਼ਨ ਨਹੀਂ ਕਰਨ ਦੇਵਾਂਗੇ ਜਦ ਤਕ ਸਾਡੀ ਸਾਰੀ ਬਕਾਇਆ ਤਲਬ ਤਾਰ ਨਹੀਂ ਦਿੱਤੀ ਜਾਂਦੀ।

ਇਤਿਹਾਸ ਵਿਚ ਲਿਖਿਆ ਹੈ ਕਿ ਫ਼ੌਜੀਆਂ ਨੇ ਮਨੂੰ ਦੀ ਲਾਸ਼ ਨੂੰ ਪੰਜ ਦਿਨ ਦੱਬਣ ਨਾ ਦਿੱਤਾ। ਛੇਕੜ ਛੀਵੇਂ ਦਿਨ ਮੁਰਾਦ ਬੇਗ਼ਮ ਨੇ ਸਾਰਾ ਬਕਾਇਆ ਤਾਰ ਕੇ ਖ਼ਸਮ ਦੀ ਲਾਸ਼ ਨੂੰ ਪ੍ਰਾਪਤ ਕਰਕੇ ਦਫਨਾਇਆ। ਇਹ ਵੀ ਲਿਖਿਆ ਮਿਲਦਾ ਹੈ ਕਿ

ਲਾਸ਼ ਗਲ ਗਈ ਸੀ ਅਤੇ ਇਸ ਤੋਂ ਸੜੀ ਹੋਈ ਬਦਬੂ ਆਂਵਦੀ ਸੀ* ।

## ਸਿੰਘਣੀਆਂ ਨੂੰ ਖਾਲਸੇ ਦਾ ਛੁਡਾ ਲੈ ਜਾਣਾ

ਸਿੰਘਣੀਆਂ ਨੂੰ ਕਸ਼ਟ ਦੇਣ ਦੀ ਖ਼ਬਰ ਕੁਝ ਦਿਨ ਪਹਿਲਾਂ ਖਾਲਸੇ ਨੂੰ ਮਿਲ ਚੁਕੀ ਸੀ ਅਤੇ ਖਾਲਸਾ ਉਨ੍ਹਾਂ ਨੂੰ ਛੁਡਾਣ ਲਈ ਸੋਚਾਂ ਵਿਚ ਸੀ ਕਿ ਇਕਾ-ਇਕ ਮੀਰ ਮਨੂੰ ਦੀ ਮੌਤ ਅਤੇ ਲਾਹੌਰ ਵਿਕ ਹਫੜਾ-ਦਫੜੀ ਦੀਆਂ ਖ਼ਬਰਾਂ ਵੀ ਤਰਨੇ ਦਿਲ ਵਿਚ ਛੇਤੀ ਹੀ ਪਹੁੰਚ ਗਈਆਂ ।

ਹੁਣ ਖਾਲਸਾ ਸਿੰਘਣੀਆਂ ਨੂੰ ਜ਼ਾਲਮਾਂ ਦੀ ਕੈਦ ਵਿਚੋਂ ਬੰਦ-ਖਲਾਸ ਕਰਾਨ ਲਈ ਤਿਆਰ-ਬਰ-ਤਿਆਰ ਹੋ ਕੇ ਲਾਹੌਰ ਪਰ ਜਾ ਪਿਆ ਅਤੇ ਜਾਂਦੇ ਹੀ ਕੁਝਕੁ ਨੇ ਨੌਂ ਲੱਖੇ ਦੀ ਫ਼ੌਜ ਨੂੰ ਜਾ ਘੇਰਿਆ ਅਤੇ ਬਾਕੀ ਦੇ ਸਿੱਧੇ ਨਖਾਸਖਾਨੇ ਦੀ ਇਮਾਰਤ ਪਰ ਆ ਪਏ ਅਤੇ ਪੂਰਬ ਵੱਲ ਤੋਂ ਕੰਧ ਵਿਚ ਖੁਲ੍ਹਾ ਪਾੜ ਪਾ ਕੇ† ਨਖਾਸਖਾਨੇ ਦੇ ਭੋਰੇ ਵਿਚ ਜਾ ਵੜੇ ਤੇ ਜੈਕਾਰੇ ਗਜਾਂਦੇ ਹੋਏ ਸਰਬੱਤ ਬੀਬੀਆਂ, ਬੱਚਿਆਂ ਨੂੰ ਝਟ ਪਟ ਬਾਹਰ ਲੈ ਆਂਦਾ ਅਤੇ ਆਪਣੇ ਘੋੜਿਆਂ ਪਰ ਇਕ ਇਕ ਭੈਣ ਨੂੰ ਚਾੜ੍ਹ ਲਿਆ। ਇਸ ਤਰ੍ਹਾਂ ਸਭ ਦੀ

*ਹੁਤੀ ਮਨੂੰ ਕੀ ਜਿਤਕ ਸ਼ਪਾ ਹੈ । ਮਿਲੀ ਨ ਥੀ ਤਿਹ ਤਲਬ ਛਿਮਾਂ ਹੈ ।
ਉਨੈ ਲੋਥ ਮਨੂੰ ਕੀ ਰੋਕੀ । ਚਾਹੀ ਤਲਬ ਆਪਣੀ ਓਕੀ ।
ਪਾਂਚ ਦਿਵਸ ਲੋ ਵੈਸੀ ਰੁਲੀ । ਪੜੇ ਕਿਰਮ ਬਦਬੂ ਅਤਿ ਖੁਲੀ ।
ਗਿਆਨ ਸਿੰਘ ਪੰਥ ਪ੍ਰਕਾਸ਼ ਸਫਾ ੭੨੫; ਸ: ਗੰਡਾ ਸਿੰਘ, ਹਿਸਟਰੀ ਆਫ਼ ਗੁਰਦੁਆਰਾ ਸ਼ਹੀਦ ਗੰਜ ਲਾਹੌਰ, ਸਫ਼ਾ ੩੧ ।

† ਇਸ ਪਾੜ ਨੂੰ ਲੇਖਕ ਨੇ ਆਪ ਡਿੱਠਾ ਸੀ ।

ਬੰਦ-ਖਲਾਸੀ ਕਰਕੇ ਆਪਣੀ ਨਿਰਭੈਤਾ* ਅਤੇ ਪੰਥਕ ਪਿਆਰ ਦਾ ਅਦੁਤੀ ਸਬੂਤ ਦਿੱਤਾ। ਇਹ ਗੱਲ ੧੨ ਮੁਹੱਰਮ ਸੰਨ ੧੧੬੭ ਮੁਤਾਬਕ ੯ ਨਵੰਬਰ ਸੰਨ ੧੭੫੩ ਦੀ ਹੈ‡।

---

*ਸ: ਗੰਡਾ ਸਿੰਘ, ਹਿਸਟਰੀ ਆਫ਼ ਦੀ ਗੁਰਦੁਆਰਾ ਸ਼ਹੀਦ ਗੰਜ ਲਾਹੌਰ, ਸਫ਼ਾ ੩੧।

‡ਇਸ ਬਾਰੇ ਇਤਿਹਾਸ ਵਿਚ ਇਉਂ ਲਿਖਤ ਮਿਲਦੀ ਹੈ :

ਦੋਹਿਰਾ—ਇਹੋ ਖ਼ਬਰ ਝਟ ਸਿੰਘਨ ਕੋ ਦੀਨੀ ਕਿਨਹੂ ਜਾਇ।
ਅਸ੍ਰਧਵਾ ਸਮ ਬੀ ਮਰੀ ਪਰੇ ਤੁਰਕਨ ਪਰ ਆਇ॥ ੧੮॥

ਚੌਪਈ—ਬੀ ਮਨੂੰ ਕੀ ਸੈਨਾ ਜੇਤੀ। ਭਾਗ ਚਲੀ ਪਿਖ ਸਿੰਘ ਹਿਤੇਤੀ।
ਛੋੜ ਤੁਰੰਗ ਸਿੰਘ ਤਿਨ ਗੈਲੇ। ਪਰ ਲਵਿਓਪੁਰ ਮਨੋ ਕੁਹੇਲੇ।
ਮਾਰੇ ਬਹੁ ਛਖਮੀ ਕਰ ਡਾਰੇ। ਲਯਾਏ ਛੀਨ ਆਯੁਧ ਅਸ੍ਰ ਭਾਰੇ।
ਸਿਖਣੀਆਂ ਕੋ ਲੈ ਨਿਜ ਸੰਗੇ। ਦੇਸ ਮਾਲਵੇ ਧਸੇ ਨਿਸੰਗੇ।

(ਗਿਆਨ ਸਿੰਘ, ਪੰਥ ਪ੍ਰਕਾਸ਼ ਸਫ਼ਾ ੭੨੫.

# ਨਵਾਬ ਕਪੂਰ ਸਿੰਘ ਦਾ ਚਲਾਣਾ

ਨਵਾਬ ਕਪੂਰ ਸਿੰਘ ਨੇ ਜਦ ਆਪਣਾ ਸਮਾਂ ਨੇੜੇ ਡਿੱਠਾ ਤਾਂ ਆਪ ਨੇ ਸ੍ਰੀ ਅੰਮ੍ਰਿਤਸਰ ਵਿਚ ਖਾਲਸੇ ਦਾ ਇਕ ਵੱਡਾ ਇਕੱਠ ਕੀਤਾ। ਜਦ ਲਗ ਪਗ ਸਾਰਾ ਪੰਥ ਇਕੱਤਰ ਹੋ ਗਿਆ ਤਾਂ ਆਪ ਨੇ ਅੱਸੂ ਸ਼ੁਦੀ ਦਸਵੀਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦੀਵਾਨ ਵਿਚ ਸਰਬੱਤ ਖਾਲਸੇ ਨੂੰ ਸੰਬੋਧਨ ਕਰਕੇ ਆਖਿਆ : ਗੁਰੂ ਰੂਪ ਖ਼ਾਲਸਾ ਜੀ ! ਦਾਸ ਨੇ ਜਦ ਵੀ ਆਪ ਤੋਂ ਕੋਈ ਦਾਨ ਦੀ ਮੰਗ ਕੀਤੀ ਹੈ ਤਾਂ ਆਪ ਸਦਾ ਹੀ ਦਾਸ ਨੂੰ ਨਿਵਾਜਦੇ ਰਹੇ ਹੋ। ਹੁਣ ਇਸ ਸਮੇਂ ਮੈਂ ਆਪ ਤੋਂ ਇਕ ਅੰਤਮ ਦਾਨ ਮੰਗਦਾ ਹਾਂ ਅਤੇ ਮੈਨੂੰ ਆਪ ਤੋਂ ਪੂਰਨ ਆਸ ਹੈ ਕਿ ਆਪ ਮੈਨੂੰ ਇਹ ਦਾਨ ਬਖਸ਼ ਕੇ ਨਿਵਾਜੋਗੇ ।

ਉਹ ਮੰਗ ਇਹ ਹੈ ਕਿ ਆਪ ਨੇ ਇਕ ਮੁਠ ਹੋ ਕੇ ਰਹਿਣਾ। ਇਸ ਸਮੇਂ ਇਹ ਦਾਸ ਆਪ ਨੂੰ ਉਸ ਦੀ ਸੌਂਪਣੀ ਵਿਚ ਸੌਂਪਣ ਲੱਗਾ ਹੈ ਜੋ ਗੁਰਸਿੱਖੀ ਦਾ ਉੱਤਮ ਨਮੂਨਾ ਹੈ। ਉਹ ਮਹਾਨ ਹਸਤੀ ਜੱਸਾ ਸਿੰਘ ਆਹਲੂਵਾਲੀਆ ਹੈ। ਆਪ ਨੇ ਉਸ ਦੀ ਅਨੁਸਾਰਤਾ ਵਿਚ ਜਥੇਬੰਦ ਹੋ ਕੇ ਰਹਿਣਾ । ਖਾਲਸਾ ਜੀ ! ਆਪ ਨੇ ਆਪਾ ਵਾਰ ਕੇ ਬੜੀਆਂ ਬੜੀਆਂ ਕੁਰਬਾਨੀਆਂ ਕੀਤੀਆਂ ਹਨ ਜਿਸ ਦਾ ਫਲ ਹੁਣ ਛੇਤੀ ਨਿਕਲਣ ਵਾਲਾ ਹੈ ਪਰ ਇਸ ਸਾਰੀ ਸਫ਼ਲਤਾ ਦਾ ਭੇਦ ਆਪ ਦੀ ਜਥੇਬੰਦੀ ਵਿਚ ਹੈ। ਇਸ ਸਮੇਂ ਸਰਬੱਤ ਖਾਲਸੇ ਨੇ ਨਵਾਬ ਕਪੂਰ ਸਿੰਘ ਦੀ ਮੰਗ ਦੀ ਪ੍ਰਵਾਨਗੀ ਅਕਾਸ਼-ਕੰਬਾਊ ਜੈਕਾਰਿਆਂ ਦੀ ਗੂੰਜ ਨਾਲ ਦਿੱਤੀ।

ਇਸ ਦੇ ਉਪਰੰਤ ਆਪ ਨੇ ਸ੍ਰੀ ਕਲਗੀਧਰ ਜੀ ਦੀ ਗਾਤਰ

ਦੀ ਸ੍ਰੀ ਸਾਹਿਬ ਜੋ ਆਪ ਨੂੰ ਮਾਤਾ ਸੁੰਦਰੀ ਜੀ ਤੋਂ ਪ੍ਰਾਪਤ ਹੋਈ ਸੀ, ਸ: ਜੱਸਾ ਸਿੰਘ ਨੂੰ ਬਖ਼ਸ਼ੀ । ਇਹ ਅਮੋਲਕ ਸ਼ਸਤ੍ਰ ਹੁਣ ਰਿਆਸਤ ਕਪੂਰਥਲਾ ਦੇ ਤੋਸ਼ਾਖਾਨੇ ਵਿਚ ਸਨਮਾਨ ਨਾਲ ਰੱਖਿਆ ਹੋਇਆ ਹੈ* । ਇਸ ਦੇ ਨਾਲ ਹੀ ਪੰਥ ਦੀ ਜਥੇਦਾਰੀ ਉਸ ਦੇ ਹੱਥ ਸੌਂਪ ਸੱਚਖੰਡ ਜਾ ਵਸੇ । ਇਹ ਘਟਨਾ ਸੰਮਤ ੧੮੧੧ ਬਿਕ੍ਰਮੀ (ਸੰਨ ੧੭੫੩ ਦੀ ਹੈ)† ।

ਆਪ ਦਾ ਸਸਕਾਰ ਬਾਬਾ ਅਟੱਲ ਜੀ ਦੇ ਦੇਹਰੇ ਪਾਸ ਕੀਤਾ ਗਿਆ ਅਤੇ ਉਸ ਪਰਥਾਇ ਨਵਾਬ ਜੱਸਾ ਸਿੰਘ ਦੀ ਸੰਗਮਰਮਰ ਦੀ ਸਮਾਧ ਬਾਬਾ ਅਟੱਲ ਗਏ ਜੀ ਦੇ ਨੌਂ-ਛੱਤੇ ਗੁਰਦੁਆਰੇ ਦੇ ਪੂਰਬ ਵਲ ਦੇ ਦਰਵਾਜ਼ੇ ਦੇ ਲਾਗੇ ਗੁਮਟੀਦਾਰ ਬਣਵਾਈ ਜਿਸ ਪਰ ਇਹ ਲਿਖਤ ਗੁਰਮੁਖੀ ਤੇ ਫ਼ਾਰਸੀ ਅੱਖਰਾਂ ਵਿਚ ਉਕਰੀ ਹੋਈ ਹੈ:—

੧ ਓ

ਸਮਾਧ ਨਵਾਬ ਕਪੂਰ ਸਿੰਘ ਜੀ ਬਹਾਦਰ ਬਜ਼ੁਰਗ
ਮਹਾਰਾਜਾ ਸਾਹਿਬ ਬਹਾਦਰ ਵਾਲੀਏ ਕਪੂਰਥਲਾ ।

سمادھ نواب کپور سنگھ جی بہادر بزرگ
مہاراجہ صاحب بہادر والئیے کپورتھلہ

---

*ਤਵਾਰੀਖ ਰਿਆਸਤ ਕਪੂਰਥਲਾ ।

†ਗੋਕਲ ਚੰਦ, ਮੁਹੰਮਦ ਲਤੀਫ, ਭਾਈ ਕਾਹਨ ਸਿੰਘ, ਗੁਰ-ਸ਼ਬਦ ਰਤਨਾਕਰ, ਜਿਲਦ ੨, ਸਫਾ ੮੮੪ ।

ਇਸ ਸਮਾਧ ਨੂੰ ਸੁਰਖਿਤ ਰਖਣ ਲਈ ਇਸ ਦੇ ਇਰਦ ਗਿਰਦੇ ਜੰਗਲਾ ਲੱਗਾ ਹੋਇਆ ਸੀ* ।

----

*ਨਵਾਬ ਕਪੂਰ ਸਿੰਘ ਜੀ ਦੀ ਸਮਾਧ ਸੰਨ ੧੯੨੩ ਈਸਵੀ ਤਕ ਉਪਰੋਕਤ ਥਾਂ ਪਰ ਮੌਜੂਦ ਸੀ ਜਿਸ ਦੀ ਫ਼ੋਟੋ ਵੀ ਲੇਖਕ ਨੇ ਉਤਾਰ ਲਈ ਸੀ। ਇਹ ਗੱਲ ਬੜੇ ਦੁਖਤ ਹਿਰਦੇ ਨਾਲ ਲਿਖਣੀ ਪੈਂਦੀ ਹੈ ਕਿ ੧੨--੧੩ ਅਪਰੈਲ ੧੯੨੩ ਈ: ਦੀ ਵਿਚਲੀ ਰਾਤ ਨੂੰ ਸਾਡੇ ਕੁਝ ਭਾਈਆਂ ਨੇ, ਬਿਨਾ ਇਸ ਬਹੁਮੁੱਲੀ ਇਤਿਹਾਸਕ ਯਾਦਗਾਰ ਦੀ ਮਹੱਤਤਾ ਦੇ ਵਿਚਾਰਨ ਦੇ ਇਹ ਇਕੋ ਮਿਟਾ ਦਿੱਤੀ ।

# ਜੀਵਨ ਪਰ ਇਕ ਦ੍ਰਿਸ਼ਟ

ਨਵਾਬ ਕਪੂਰ ਸਿੰਘ ਦਾ ਕੱਦ ਚੋਖਾ ਉੱਚਾ ਸੀ, ਐਨਾ ਉੱਚਾ ਕਿ ਉਹ ਜਦ ਕਈ ਹਜ਼ਾਰ ਦਲ ਦੇ ਜਵਾਨਾਂ ਨਾਲ ਮਿਲ ਕੇ ਤੁਰਦਾ ਹੁੰਦਾ ਸੀ ਤਾਂ ਉਹ ਉਚਿਆਂ ਸੈਨਕਾਂ ਨਾਲੋਂ ਵੀ ਉੱਚਾ ਦਿਸਦਾ ਸੀ। ਚਿਹਰਾ ਐਨਾਂ ਸੁੰਦਰ, ਲਾਲੀ ਭਿੰਨਾ ਤੇ ਤੇਜਮਈ ਸੀ ਕਿ ਦਰਸ਼ਨ ਦੀ ਇਕ ਝਲਕ ਨਾਲ ਦੇਖਣ ਵਾਲਿਆਂ ਦੇ ਮਨ ਵਸੀਂਕਾਰ ਕਰ ਲੈਂਦਾ ਸੀ। ਛਾਤੀ ਇੰਨੀ ਸਡੌਲ ਜਿਵੇਂ ਕਿਸੇ ਵੱਡੇ ਮਲਾਂ ਮਾਰੂ ਪਹਿਲਵਾਨ ਦੀ ਹੁੰਦੀ ਹੈ। ਡੌਲੇ ਇੰਨੇ ਸ਼ਕਤੀ-ਭਰਪੂਰ ਸਨ ਕਿ ਇਨ੍ਹਾਂ ਨਾਲ ਜਿਸ ਪਰ ਆਪਣੀ ਤੇਗ਼ ਦਾ ਵਾਰ ਕਰਦੇ ਹੁੰਦੇ ਸਨ, ਇਕੋ ਸੱਟ ਨਾਲ ਉਸ ਅਭਾਗੇ ਦੀ ਅਲਖ ਮੁਕਾ ਦਿੰਦੇ ਸਨ।

ਆਪ ਦੇ ਕਦ-ਕਾਠ ਬਾਰੇ ਮੌਲਵੀ ਬੂਟੇ ਸ਼ਾਹ ਲਿਖਦਾ ਹੈ: "ਨਵਾਬ ਕਪੂਰ ਸਿੰਘ ਸੁੰਦਰ ਸਰੂਪ ਅਤੇ ਉੱਚੇ ਕੱਦ ਵਾਲਾ ਬੀਰ ਸੀ। ਚੌੜੀ ਛਾਤੀ ਅਤੇ ਸ਼ਕਤੀਮਾਨ ਡੌਲਿਆਂ ਵਾਲਾ ਸੂਰਮਾ ਸੀ। ਉਸ ਦੇ ਚਿਹਰੇ ਦਾ ਤੇਜ ਐਸਾ ਪ੍ਰਭਾਵ-ਜਨਕ ਸੀ ਕਿ ਜਿਹੜਾ ਉਸ ਨੂੰ ਇਕ ਵਾਰ ਮਿਲਦਾ ਸੀ, ਉਹ ਉਸ ਤੋਂ ਵਿਛੜਨਾ ਨਾ ਸੀ ਚਾਹੁੰਦਾ। ਉਹ ਸੁਭਾਵਕ ਬੜਾ ਦਾਨੀ ਸੀ। ਇਸ ਦੇ ਲੰਗਰ ਵਿਚੋਂ ਬਿਨਾਂ ਵਿਤਕਰੇ ਦੇ ਗਰੀਬ ਤੇ ਅਮੀਰ ਸਭ ਨੂੰ ਹਰ ਵਕਤ ਖਾਣ

ਲਈ ਪ੍ਰਸ਼ਾਦ ਮਿਲਦਾ ਸੀ* ।

ਉਹ ਤੀਰ ਅਤੇ ਤੁਪਕ ਦਾ ਅਚੁੱਕ ਨਿਸ਼ਾਨਾਬਾਜ਼ ਸੀ, ਪਰ ਆਪ ਦਾ ਮਨ ਭਾਂਵਦਾ ਹਥਿਆਰ ਸ੍ਰੀ ਸਾਹਿਬ ਸੀ । ਜਿਸ ਨਾਲ ਉਹ ਘੋਰ ਸੰਗਰਾਮਾਂ ਵਿਚ ਜਰਵਾਣਿਆਂ ਦੇ ਆਹੂ ਲਾਹ ਕੇ ਰਖ ਦਿੰਦਾ ਸੀ । ਉਸ ਦੀ ਬੋਲ-ਚਾਲ ਇੰਨੀ ਰਸ-ਭਰੀ ਹੁੰਦੀ ਸੀ ਕਿ ਸੁਣਨ ਵਾਲੇ ਪਰ ਜਾਦੂ ਵਾਲਾ ਪ੍ਰਭਾਵ ਪੈਂਦਾ ਸੀ ।

## ਨਿਰਭੈਤਾ

ਭਿਆਨਕ ਰਣਤੱਤਿਆਂ ਵਿਚ ਜਦੋਂ ਗੋਲੀਆਂ ਤੇ ਤੀਰਾਂ ਦਾ ਮੀਂਹ ਸਾਵਣ ਦੀ ਝੜੀ ਵਾਂਗ ਵਰ੍ਹ ਰਿਹਾ ਹੁੰਦਾ ਸੀ । ਇਹ ਨਿਰਭੈ ਜੋਧਾ, ਮਸਤ ਹਾਥੀ ਦੀ ਤਰ੍ਹਾਂ ਝੂਮਦਾ ਝਾਮਦਾ ਸਭ ਤੋਂ ਮੂਹਰੇ ਵੈਰੀਆਂ ਪਰ ਟੁਟ ਪੈਂਦਾ ਸੀ ।

ਇਸ ਸਮੇਂ ਉਹ ਆਪਣੀ ਜ਼ਿੰਦਗੀ ਤੋਂ ਹੱਥ ਧੋ ਕੇ ਐਸੀ ਤੇਗ ਚਲਾਂਦਾ ਕਿ ਜੋ ਵੀ ਸਾਹਮਣੇ ਆਂਦਾ ਉਸ ਨੂੰ ਢਹਿ ਢਰੀ ਕਰ ਦਿੰਦਾ । ਇਹਾ ਕਾਰਨ ਸੀ ਕਿ ਆਪ ਦਾ ਸਰੀਰ ਫੱਟਾਂ ਨਾਲ ਛਾਨਣੀ ਹੋਇਆ ਪਿਆ ਸੀ । ਆਪ ਦੇ ਸਰੀਰ ਪਰ ਕੋਈ ਥਾਂ ਬਿਨਾਂ ਫੱਟਾਂ ਦੇ ਐਸੀ ਨਹੀਂ ਸੀ ਜਿਥੇ ਚਾਰ ਉਂਗਲਾਂ ਦਾ ਚੱਪਾ

---

*ਬੂਟੇ ਸ਼ਾਹ, ਗ਼ੁਲਾਮ ਮਹੀਉ ਦੀਨ ਖਾਨ, ਤਵਾਰੀਖ ਪੰਜਾਬ, ਲਿਖਤੀ ਨੁਸਖਾ ।

ਰਖਿਆ ਜਾਏ ਤੇ ਉਸ ਦੇ ਹੇਠ ਘਾਉ ਦਾ ਨਿਸ਼ਾਨ ਨਾ ਹੋਵੇ* । ਇਸ ਨਿਰਭੈਤਾ ਦਾ ਫਲ ਸੀ ਕਿ ਫ਼ਤਹ ਸਦਾ ਆਪ ਦੇ ਪੈਰ ਚੁੰਮਦੀ ਹੁੰਦੀ ਸੀ ।

ਪੰਜਾਬ ਦੇ ਇਤਿਹਾਸ ਦਾ ਪ੍ਰਸਿੱਧ ਲੇਖਕ ਮੁਹੰਮਦ ਲਤੀਫ਼ ਲਿਖਦਾ ਹੈ:-"ਨਵਾਬ ਕਪੂਰ ਸਿੰਘ ਨੂੰ ਇਸ ਗੱਲ ਦਾ ਮਾਣ ਸੀ ਕਿ ਉਸ ਨੇ ਆਪਣੇ ਹੱਥ ਨਾਲ ੫੦੦ ਮੁਸਲਮਾਨ ਕਤਲ ਕੀਤੇ ਸਨ() ।

*ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ, ਸਫ਼ਾ ੭੨ ।

()ਸੱਯਦ ਮੁਹੰਮਦ ਲਤੀਫ਼ ਦਾ ਇਹ ਲਿਖਣਾ ਕਿ ਨਵਾਬ ਕਪੂਰ ਸਿੰਘ ਮੁਸਲਮਾਨਾਂ ਨੂੰ ਸ਼ੱਤਰੂ ਜਾਣ ਕੇ ਕਤਲ ਕਰਦਾ ਸੀ, ਠੀਕ ਨਹੀਂ । ਪਰ ਉਹ ਇਹ ਵੀ ਨਾ ਸੀ ਸਹਾਰ ਸਕਦਾ ਕਿ ਉਸ ਦੇ ਪਿਆਰੇ ਦੇਸ ਨੂੰ ਈਰਾਨ, ਕਾਬਲ ਅਤ ਖੈਬਰ ਤੋਂ ਜਰਵਾਣੇ ਆ ਕੇ ਪੈਰਾਂ ਥਲੇ ਲਿਤਾੜਨ, ਇਥੇ ਦੇ ਬੱਚੇ ਬਚੀਆਂ, ਧੰਨ ਤੇ ਪਦਾਰਥ, ਉਸ ਦੇ ਵੇਖਦੇ ਵੇਖਦੇ ਲੁਟ ਕੇ ਲੈ ਜਾਣ, ਧਰਮ ਅਸਥਾਨਾਂ ਦੀ ਬੇਅਦਬੀਆਂ ਕਰਦੇ ਰਹਿਣ ਅਤੇ ਜ਼ਾਲਮ ਸਹੀ ਸਲਾਮਤ ਬਚ ਕੇ ਨਿਕਲ ਜਾਣ । ਲਤੀਫ਼ ਦੀ ਉਪਰ ਦੱਸੀ ਗਿਣਤੀ ਦਾ ਵਧੇਰਾ ਭਾਗ, ਕਠੋਰ ਦਿਲ ਨਾਦਰ ਸ਼ਾਹ ਅਤੇ ਨਿਰਦਈ ਅਬਦਾਲੀ ਦੀ ਕੈਦ ਵਿਚੋਂ ਕਈ ਹਜ਼ਾਰ ਹਿੰਦ ਦੀਆਂ ਇਸਤ੍ਰੀਆਂ ਤੇ ਪੁਰਸ਼ਾਂ ਨੂੰ ਉਨ੍ਹਾਂ ਦੀ ਗ਼ੁਲਾਮੀ ਤੋਂ ਛੁਡਾਣ ਸਮੇਂ ਮਾਰੇ ਸਨ । ਇਹ ਗੱਲ ਇਤਿਹਾਸ ਤੋਂ ਸਪਸ਼ਟ ਹੈ ਕਿ ਨਵਾਬ ਕਪੂਰ ਸਿੰਘ ਨੂੰ ਮੁਸਲਮਾਨਾਂ ਨਾਲ ਵੈਰ ਨਹੀਂ ਸੀ, ਸਗੋਂ ਉਹ ਤਾਂ ਜ਼ਾਲਮਾਂ ਨੂੰ ਸਿਖਿਆ ਦੇਣ ਲਈ ਆਪਣੀ ਤੇਗ਼ ਵਰਤਦਾ ਹੁੰਦਾ ਸੀ । ਪਰ ਜਦ ਕਦੇ ਦੇਸ਼ ਦੇ ਮੁਸਲਮਾਨ ਹਾਕਮ ਮਨ ਤੋਂ ਵੈਰ ਭਾਵ ਮਿਟਾ ਕੇ, ਬਾਹਰ ਦੇ ਵੈਰੀਆਂ ਦੇ ਹਮਲਿਆਂ ਤੋਂ ਹਿੰਦ ਨੂੰ ਬਚਾਣ ਲਈ ਤੇ ਪੰਜਾਬ,ਦੀ ਜਨਤਾ ਦੀ ਰੱਖਿਆ ਲਈ ਕਪੂਰ ਸਿੰਘ ਤੋਂ ਸਹਾਇਤਾ ਦੀ ਜਾਚਨਾ ਕਰਦੇ ਹੁੰਦੇ ਸਨ ਤਦ ਉਹ ਸੱਚੇ ਦਿਲੋਂ ਬਦੇਸੀ ਲੁਟੇਰਿਆਂ ਦੇ ਟਾਕਰੇ ਲਈ ਉਨ੍ਹਾਂ ਨਾਲ ਮਿਲ ਕੇ ਡਟ ਜਾਂਦਾ ਹੁੰਦਾ ਸੀ । ਉਦਾਹਰਣ ਲਈ ਸੰਨ ੧੭੩੩ ਤੋਂ ੩੫ ਤਕ ਜਦ ਜ਼ਕਰੀਆ ਖ਼ਾਨ ਆਪਣੇ ਪ੍ਰਣ ਪਰ ਸਥਿਰ ਰਿਹਾ ਤਦੋਂ ਤੀਕ ਕਪੂਰ ਸਿੰਘ ਬਰਾਬਰ ਉਸ ਦੀ ਸਹਾਇਤਾ ਕਰਦਾ ਰਿਹਾ । ਇਸੇ ਤਰ੍ਹਾਂ ਸੰਨ ੧੭੪੭ ਨੂੰ ਜਦ ਅਦੀਨਾ ਬੇਗ ਖ਼ਾਨ ਨੇ ਖਾਲਸ ਮੂਹਰੇ ਸੁਲ੍ਹਾ ਦਾ ਹੱਥ ਲਮਕਾਇਆ ਤਾਂ ਨਵਾਬ ਕਪੂਰ ਸਿੰਘ ਉਸ ਨੂੰ ਪੂਰੀ ਸਹਾਇਤਾ ਦਿੰਦਾ ਰਿਹਾ ।

# ਜਥੇਬੰਧੀ ਦੀ ਮਹਾਨ ਸ਼ਕਤੀ

ਆਪ ਦੇ ਗੁਣ-ਭੂਸ਼ਤ ਜੀਵਨ ਦੇ ਅਨੇਕ ਗੁਣਾਂ ਵਿਚੋਂ ਇਕ ਉੱਚਾ ਗੁਣ ਇਹ ਸੀ ਕਿ ਆਪ ਨੇ ਆਪਣੀ ਸਭਿਤਾ ਦੇ ਪਰਭਾਵ ਨਾਲ ਖੇਰੂ ਖੇਰੂ ਹੋ ਚੁਕੇ ਖਾਲਸਾ ਪੰਥ ਨੂੰ ਇਕ ਜਥੇਬੰਦੀ ਵਿਚ ਜੋੜ ਕੇ ਅਤਿਅੰਤ ਸ਼ਕਤੀ-ਮਾਨ ਬਣਾ ਦਿੱਤਾ। ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦੇ ਉਪਰੰਤ, ਕਿਸੇ ਸਫਲ ਆਗੂ ਦੀ ਥੁੜ ਦੇ ਕਾਰਨ ਸਾਰੀ ਕੌਮ ਖਿੰਡ ਕੇ ਡਾਢੀ ਨਿਤਾਣੀ ਹੋ ਗਈ ਸੀ। ਇਹ ਆਪ ਦੀ ਅਥੱਕ ਘਾਲ ਅਤੇ ਉੱਚੇ ਆਦਰਸ਼ਕ ਸਿੱਖੀ ਜੀਵਨ ਦਾ ਕੰਮ ਸੀ ਜੋ ਆਪ ਨੇ ਸਰਬੱਤ ਖਾਲਸੇ ਨੂੰ ਇਕ ਲੜੀ ਵਿਚ ਪਰੋ ਕੇ ਅਦੁਤੀ ਸ਼ਕਤੀ-ਮਾਨ ਕਰ ਦਿੱਤਾ।

ਸ੍ਰੀ ਕਲਗੀਧਰ ਦਸ਼ਮੇਸ਼ ਪਿਤਾ ਦੇ ਬਾਅਦ ਇਹ ਦੂਜੀ ਵਾਰ ਸੀ ਜਦੋਂ ਸਾਰਾ ਖਾਲਸਾ ਪੰਥ ਇਕ-ਮਿਕ ਹੋ ਕੇ ਦੁਖੀਆਂ ਦੀ ਭਲਾਈ ਲਈ ਆਪਾ ਵਾਰਨ ਲਈ ਸਦਾ ਤੱਤਪਰ ਰਹਿੰਦਾ ਸੀ।

# ਦਲ ਅਤੇ ਮਿਸਲਾਂ ਦੀ ਸਾਜਨਾ

ਜਦ ਸਾਰਾ ਪੰਥ ਆਪ ਦੇ ਪਿਆਰ ਵਿਚ ਇਕ-ਮੁਠ ਹੋ ਕੇ ਆਪ ਦੇ ਝੰਡੇ ਹੇਠ ਆ ਗਿਆ ਤਾਂ ਆਪ ਨੇ ਪੰਥ ਨੂੰ ਇਕ ਮਰਯਾਦਾ ਵਿਚ ਲੈ ਜਾਣ ਦੀ ਇਕ ਮਹਾਨ ਵਿਉਂਤ ਸੋਚੀ। ਪਹਿਲਾਂ ਖਾਲਸੇ ਨੂੰ ਦੋਵਾਂ ਭਾਗਾਂ ਵਿਚ ਵੰਡਿਆ। ਇਕ ਦਾ ਨਾਂ 'ਬੁੱਢਾ ਦਲ' ਅਤੇ ਦੂਜੇ ਦਾ 'ਤਰਨਾ ਦਲ' ਰੱਖਿਆ। ਬੁਢੇ ਦਲ ਵਿਚ ਵਡੇਰੀ ਉਮਰ ਦੇ ਬੀਰ ਰਖੇ ਅਤੇ ਤਰਨੇ ਦਲ ਵਿਚ ਨੌਜੁਆਨ ਜੋਧੇ ਸਨ, ਜੋ ਲੋੜ ਦੇ ਸਮੇਂ, ਦੂਰ ਦੂਰ ਉਡਕੇ ਪਹੁੰਚ ਜਾਂਦੇ ਸਨ ਅਤੇ ਆਪਣੇ ਆਗੂ ਦੇ

ਹੁਕਮ ਨਾਲ ਰਣਤੱਤਿਆਂ ਵਿਚ ਜਰਵਾਣਿਆਂ ਨੂੰ ਆਪਣੀਆਂ ਤੇਗਾਂ ਦੇ ਜੌਹਰ ਦਿਖਾਂਦੇ ਸਨ। ਜਿਹਾ ਕਿ ਆਪ ਪਿੱਛੇ ਮਿਸਲਾਂ ਦੀ ਸਾਜਨਾ ਬਾਰੇ ਪੜ੍ਹ ਆਏ ਹੋ, ਇਥੇ ਉਸ ਦਾ ਮੁੜ ਲਿਖਣਾ ਉਚਿੱਤ ਨਹੀਂ ਪਰਤੀਤ ਹੁੰਦਾ।

## ਪਰਮਾਰਥਕ ਜੀਵਨ

ਇਹ ਤਾਂ ਪਾਠਕ ਪਿੱਛੇ ਪੜ੍ਹ ਹੀ ਆਏ ਹਨ ਕਿ ਮੈਦਾਨ ਜੰਗਾਂ ਵਿਚ ਲੱਗੇ ਫੱਟਾਂ ਨਾਲ ਨਵਾਬ ਕਪੂਰ ਸਿੰਘ ਦਾ ਸਰੀਰ ਛਾਨਣੀ ਹੋਇਆ ਪਿਆ ਸੀ। ਇਸੇ ਤਰ੍ਹਾਂ ਕਈ ਇਤਿਹਾਸਕਾਰਾਂ ਲਿਖਿਆ ਹੈ ਕਿ ਆਪ ਨੇ ਰਣਭੂਮੀਆਂ ਵਿਚ ਆਪਣੀ ਤੇਗ਼ ਨਾਲ ੫੦੦ ਜਰਵਾਣਿਆਂ ਦਾ ਸਫਾਇਆ ਕੀਤਾ ਸੀ। ਆਓ! ਹੁਣ ਆਪ ਦੇ ਪਰਮਾਰਥਕ ਜੀਵਨ ਵੱਲ ਜ਼ਰਾ ਦ੍ਰਿਸ਼ਟੀ ਫੇਰੀਏ। ਆਪ ਦਾ ਆਤਮਕ ਜੀਵਨ ਐਨੀ ਬਲੰਦੀ ਪਰ ਪਹੁੰਚ ਚੁਕਾ ਸੀ ਕਿ ਆਪ ਦੇ ਕਰ ਕਮਲਾਂ ਤੋਂ ਅੰਮ੍ਰਿਤ ਪਾਨ ਕਰਨਾਂ ਵੱਡੀ ਸੁਭਾਗਤਾ ਸਮਝਿਆ ਜਾਂਦਾ ਸੀ। ਵਾਕ ਸਿੱਧੀ ਬਾਰੇ ਤਾਂ ਸਰਬ ਸਾਧਾਰਣ ਦਾ ਇਹ ਪੱਕਾ ਨਿਸਚਾ ਸੀ ਕਿ ਆਪ ਦੇ ਮੁਖ ਤੋਂ ਨਿਕਲੀ ਹੋਈ ਅਸੀਸ ਸਦਾ ਸਫਲ ਹੁੰਦੀ ਹੈ। ਬਾਬਾ ਆਲਾ ਸਿੰਘ ਜੀ ਬਾਨੀ ਰਿਆਸਤ ਪਟਿਆਲਾ, ਨੇ ਵੱਡੀ ਵਡਿਆਈ ਸਮਝ ਕੇ, ਬੜੀ ਸ਼ਰਧਾ ਨਾਲ ਆਪ ਤੋਂ ਅੰਮ੍ਰਿਤ ਪਾਨ ਕੀਤਾ ਸੀ। ਠੀਕਰੀ ਵਾਲੇ ਰਿਆਸਤ ਪਟਿਆਲਾ ਵਿਚ, ਜਿਸ ਥਾਏਂ ਦੀਵਾਨ ਵਿਚ ਬਾਬਾ ਜੀ ਨੇ ਸਣੇ ਸੈਂਕੜੇ ਹੋਰਨਾਂ ਅਭਿਲਾਖੀਆਂ ਦੇ ਅੰਮ੍ਰਿਤ ਛਕਿਆ।

ਬਾਬਾ ਆਲਾ ਸਿੰਘ ਜੀ ਨੇ ਉਸ ਥਾਏਂ ਆਪ ਜੀ ਦੀ ਸਦੀਵੀ ਯਾਦਗਾਰ ਵਜੋਂ ਇਕ ਬੜਾ ਪੱਕਾ ਖੂਹ ਲਵਾਇਆ। ਇਹ ਇਤਿਹਾਸਕ ਖੂਹ ਅੱਜ ਤਕ ਮੌਜੂਦ ਹੈ*।

ਸੰਨ ੧੭੩੩ ਤੋਂ ੧੭੫੩ ਦੇ ਵਿਚਾਲੇ ਪੰਥ ਦੇ ਸੱਭੇ ਕਾਰਜ ਆਪ ਦੀ ਪਰਵਾਨਗੀ ਨਾਲ ਹੁੰਦੇ ਸਨ। ਮੁਕਦੀ ਗੱਲ ਇਹ ਕਿ ਨਵਾਬ ਕਪੂਰ ਸਿੰਘ ਦਾ ਜੀਵਨ ਪੂਰਨ ਗੁਰਸਿੱਖਾਂ ਵਾਲਾ ਆਦਰਸ਼ਕ ਜੀਵਨ ਸੀ।

## ਅਤਿ ਕਠਨ ਸਮੇਂ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣਾ

ਅਬਦੁੱਲ ਸਮੱਦ ਖ਼ਾਨ ਦਲੇਰ ਜੰਗ, ਜ਼ਕਰੀਆ ਖ਼ਾਨ, ਯਾਹਆਹਿਆ ਖ਼ਾਨ ਅਤੇ ਮੀਰ ਮਨੂੰ ਦੀ ਹਕੂਮਤ ਸਮੇਂ ਸੰਸਾਰ ਦਾ ਕੋਈ ਕਸ਼ਟ ਨਹੀਂ, ਜੋ ਸਿੱਖਾਂ ਦਾ ਨਾਂ ਨਿਸ਼ਾਨ ਮਿਟਾਣ ਲਈ ਹਕੂਮਤ ਵਲੋਂ ਇਨ੍ਹਾਂ ਨੂੰ ਨਾ ਸੀ ਦਿੱਤਾ ਗਿਆ। ਵਿਸ਼ੇਸ਼ ਕਰਕੇ ਜ਼ਕਰੀਆ ਖ਼ਾਨ ਨੇ ਤਾਂ ਇਸ ਕੰਮ ਵਿਚ ਅਤਿ ਕਰ ਦਿੱਤੀ ਸੀ। ਇਸ ਦੇ ਸਮੇਂ ਸ਼ਾਹੀ ਫ਼ਰਮਾਨਾਂ ਵਿਚ ਸਿੰਘਾਂ ਦੇ ਸਿਰਾਂ ਲਈ ਇਨਾਮ ਨੀਯਤ ਹੋਏ। ਇਨ੍ਹਾਂ ਦਾ ਪਿੰਡਾਂ ਵਿਚ ਰਹਿਣਾ ਜੁਰਮ ਸਮਝਿਆ ਜਾਂਦਾ ਸੀ, ਇਨ੍ਹਾਂ ਪਰ ਅਨਾਜ ਵੇਚਣਾ ਗੁਨਾਹ ਸੀ। ਸਿੰਘਾਂ ਨੂੰ ਵੇਖ ਕੇ ਫੜਨ ਵਾਲੇ ਨੂੰ ਇਨਾਮ ਮਿਲਦਾ ਸੀ ਅਤੇ ਨਾ ਫੜਾਵਨ ਵਾਲੇ ਨੂੰ ਮੌਤ ਦੀ ਸਜ਼ਾ ਭੁਗਤਣੀ ਪੈਂਦੀ ਸੀ। ਇੰਨੇ ਭਿਆਨਕ ਤੇ ਕਰੜੇ ਸਮੇਂ ਸਿੱਖੀ ਨੂੰ

*ਗਿ: ਗਿਆਨ ਸਿੰਘ, ਤਵਾਰੀਖ ਖਾਲਸਾ ਭਾਗ ੩, ਸਫਾ ੭੨।

ਬਚਾਈ ਰਖਣਾ ਇਹ ਆਪ ਦੀ ਦੂਰ ਦ੍ਰਿਸ਼ਟੀ ਦਾ ਕੰਮ ਸੀ। ਇਨ੍ਹਾਂ ਕਠਨਤਾਈਆਂ ਵਿਚ ਆਪ ਨੇ ਖਾਲਸੇ ਦੀ ਰਹਿਣੀ ਬਹਿਣੀ ਬਦਲ ਦਿੱਤੀ, ਸੂਰਤ ਬਦਲ ਦਿੱਤੀ, ਖਾਣਾ ਬਦਲ ਦਿੱਤਾ, ਬੋਲੀ ਬਦਲ ਦਿੱਤੀ, ਨਾਂ ਬਦਲ ਦਿੱਤੇ ਅਤੇ ਸਾਰੀ ਜੀਵਨ-ਜੁਗਤੀ ਬਦਲ ਕੇ ਨਵੇਂ ਸੱਚਿਆਂ ਵਿਚ ਢਾਲ ਦਿੱਤੀ, ਜਿਸ ਦੇ ਪ੍ਰਭਾਵ ਨਾਲ ਖਾਲਸਾ ਭਖਦੀ ਕੁਠਾਲੀ ਵਿਚੋਂ ਵਧ ਕੁੰਦਨ ਹੋ ਕੇ ਨਿਕਲਿਆ। ਜ਼ਾਲਮਾਂ ਨੇ ਖਾਲਸੇ ਦੇ ਲੰਗਰ ਬੰਦ ਕੀਤੇ, ਆਪ ਨੇ ਇਸ ਦਾ ਨਾਂ ਲੰਗਰ ਮਸਤਾਨਾ ਰੱਖਿਆ। ਹਕੂਮਤ ਨੇ ਖ਼ਾਲਸੇ ਪਰ ਦਾਲ ਭਾਜੀ ਵੇਚਣ ਦੀ ਮਨਾਹੀ ਕਰ ਦਿੱਤੀ, ਖਾਲਸੇ ਨੇ ਅਲੂਣਾ ਘਾਹ ਤੇ ਪੱਤੇ ਛਕਣ ਨੂੰ ਸਬਜ਼ ਪੁਲਾ ਸਮਝ ਲਿਆ। ਕਈ ਕਈ ਦਿਨਾਂ ਦੇ ਉਪਰੰਤ ਕਦੇ ਛੋਲਿਆਂ ਦੀ ਮੁਠ ਖਾਣ ਨੂੰ ਮਿਲਦੀ ਇਸ ਦਾ ਨਾਂ ਖਾਲਸੇ ਬਦਾਮ ਰਖ ਕੇ ਮਨ ਨੂੰ ਸੰਤੁਸ਼ਟ ਕਰ ਲਿਆ। ਇਸ ਤਰ੍ਹਾਂ ਨਿਰਾਸਤਾ ਯਾ ਢਹਿੰਦੀਆਂ ਕਲਾਂ ਤੋਂ ਖਾਲਸੇ ਨੂੰ ਬਚਾ ਕੇ ਆਪ ਨੇ ਚੜ੍ਹਦੀਆਂ ਕਲਾਂ ਵਿਚ ਰੱਖਿਆ। ਇਥੇ ਤਕ ਆਪ ਨੇ ਕੌਮ ਦੇ ਜੀਵਨ ਵਿਚ ਤਬਦੀਲੀ ਲੈ ਆਂਦੀ ਕਿ ਸਿੰਘਾਂ ਦੇ ਨਿਤਾਣੇ ਤੇ ਬੇਅਰਥ ਨਾਉਂ ਵੀ ਬਦਲ ਕੇ ਉੱਚੇ ਗੁਣਾਂ ਤੇ ਦਬਦਬੇ ਦੇ ਲਖਾਇਕ ਨਾਂ ਰਖੇ ਜਿਹਾ ਕਿ ਨਿੱਕਾ ਸਿੰਘ ਦੀ ਥਾਂ ਸੁਮੇਰ ਸਿੰਘ, ਤੋਤਾ ਸਿੰਘ ਦੀ ਥਾਂ ਜੰਗ ਬਹਾਦਰ ਸਿੰਘ, ਬਿੱਲਾ ਸਿੰਘ ਦੀ ਥਾਂ ਸ਼ੇਰ ਸਿੰਘ ਅਤੇ ਘਸੀਟਾ ਸਿੰਘ ਦੀ ਥਾਂ ਮੁਗਲਦਮਨ ਸਿੰਘ, ਫ਼ਕੀਰ ਸਿੰਘ ਦੀ ਥਾਂ ਅਮੀਰ ਸਿੰਘ ਆਦਿ ਰਖੇ। ਇਸ ਤਰ੍ਹਾਂ ਆਪ ਜੀ ਦੀ ਅਗਵਾਈ ਵਿਚ ਖਾਲਸੇ ਦੀ ਬੋਲੀ*, ਖਾਜ਼, ਰਹਿਣੀ ਦੇ ਬਦਲ ਜਾਣ ਨਾਲ

*ਬਦਲੀ ਬੋਲੀ ਦਾ ਨਮੂਨਾ ਸਫਾ ੭੦—੭੫ ਪਰ ਦੇਖੋ।

ਖ਼ਾਲਸਾ ਇੰਨਾ ਅਮਰ ਤੇ ਸੁਰਜੀਤ ਹੋ ਗਿਆ ਸੀ ਕਿ ਇਸ ਨੂੰ ਮਿਟਾਣ ਵਾਲੇ ਆਪ ਮਿਟ ਗਏ ਪਰ ਖਾਲਸਾ ਪਹਿਲਾਂ ਤੋਂ ਵੀ ਵਧੇਰਾ ਸ਼ਕਤੀਮਾਨ ਤੇ ਚੜ੍ਹਦਿਆਂ ਕਲਾਂ ਵਿਚ ਸੰਸਾਰ ਪਰ ਵਧਿਆ ਤੇ ਸ਼ਕਤੀਮਾਨ ਤੇ ਚੜ੍ਹਦੀਆਂ ਕਲਾਂ ਵਿਚ ਸੰਸਾਰ ਪਰ ਵਧਿਆ ਤੇ ਫੁਲਿਆ।

## ਸਿੱਖੀ ਦੇ ਪ੍ਰਚਾਰ ਦੀ ਲਗਨ

ਨਵਾਬ ਕਪੂਰ ਸਿੰਘ ਦੇ ਮਨ ਵਿਚ ਅੰਮ੍ਰਿਤ ਪ੍ਰਚਾਰ ਦੀ ਲਗਨ ਇਿੰਨੀ ਪ੍ਰਬਲ ਸੀ ਕਿ ਉਹ ਆਪਣੇ ਜੀਵਨ ਦਾ ਮੁਖ ਮੰਤਵ ਪੰਥ ਦੀ ਇਹ ਸੇਵਾ ਸਮਝਦਾ ਸੀ। ਆਪ ਦੇ ਪ੍ਰਚਾਰ-ਖੇਤਰ ਦੀ ਚੋਣ ਵਿਚ ਇਕ ਖ਼ਾਸ ਉਚਿਤਾ ਦ੍ਰਿਸ਼ਟੀ ਮੂਹਰੇ ਆ ਖੜੋਂਦੀ ਹੈ, ਜਿਸ ਦੇ ਕਾਰਨ ਉਸ ਦਾ ਜੀਵਨ ਹੋਰ ਵਧ ਬਲੰਦੀ ਪਰ ਦਿਸ ਪੈਂਦਾ ਹੈ ਉਹ ਇਹ ਕਿ ਆਪ ਨੂੰ ਧਰਮ-ਜੁਧ ਦੇ ਕੰਮਾਂ ਤੋਂ ਜਦ ਜ਼ਰਾ ਵੀ ਵਿਹਲ ਮਿਲਦੀ ਤਾਂ ਆਰਾਮ ਕਰਨ ਦੀ ਥਾਂ ਆਪ ਅੰਮ੍ਰਿਤ ਪ੍ਰਚਾਰ ਦੀ ਸੇਵਾ ਵਿਚ ਜੁਟ ਜਾਂਦੇ। ਆਪ ਇੰਨੇ ਜਨ-ਸਨੇਹੀ ਸਨ ਕਿ ਅੰਮ੍ਰਿਤ ਪ੍ਰਚਾਰ ਵੀ ਉਨ੍ਹਾਂ ਸ਼੍ਰੇਣੀਆਂ ਵਿਚ ਕਰਦੇ ਸਨ ਜਿਨ੍ਹਾਂ ਨੂੰ ਹੰਕਾਰੀ ਲੋਕ, ਨੀਵੀਆਂ ਜਾਤਾਂ ਸਮਝਦੇ ਹਨ । ਅਰਥਾਤ ਰਵਿਦਾਸੀਏ, ਰਾਮਦਾਈਏ, ਕਲੀਰ ਪੰਥੀਏ, ਝੀਵਰ, ਜੁਲਾਹੇ ਅਤੇ ਹੋਰ ਅਨੇਕ ਅਛੂਤ ਜਾਤੀਆਂ ਦੇ ਇਸਤ੍ਰੀ, ਪੁਰਸ਼ਾਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਆਪਣੀ ਹੱਥੀਂ ਅੰਮ੍ਰਿਤ ਛਕਾ ਕੇ ਖਾਲਸਾ ਫੁਲਵਾੜੀ ਵਿਚ ਅਭੇਦ ਕਰ ਲੈਂਦੇ ਸਨ ।

ਆਪ ਦੀ ਕਥਨੀ ਵਿਚ ਮਿੱਠਤ ਅਤੇ ਸਿੱਖੀ ਸਿਦਕ ਦੀ ਸ਼ਕਤੀ ਐਸੀ ਪ੍ਰਭਾਵ-ਪੂਰਤ ਹੁੰਦੀ ਸੀ ਕਿ ਜੋ ਕੋਈ ਆਪ ਦੇ ਬਚਨ

ਸੁਣਦਾ ਸੀ ਭਾਵੇਂ ਉਹ ਕਿੰਨਾਂ ਕਠੋਰ ਮਨ ਕਿਉਂ ਨਾ ਹੋਵ, ਉਹ ਝਟ ਸਿੱਖੀ ਦੀ ਸ਼ਮਾਂ ਦਾ ਭੌਰਾ ਬਣ ਜਾਂਦਾ ਸੀ। ਆਪ ਦੇ ਇਸ ਮਹਾਨ ਗੁਣ ਦੇ ਸਾਹਮਣੇ ਅਸਿੱਖ ਪੱਖਪਾਤੀ ਇਤਿਹਾਸਕ ਲੇਖਕ ਵੀ ਸਿਰ ਝੁਕਾਂਦੇ ਹਨ।

ਸੱਯਦ ਮੁਹੰਮਦ ਲਤੀਫ ਲਿਖਦਾ ਹੈ:–"ਨਵਾਬ ਕਪੂਰ ਸਿੰਘ ਨੇ ਹਜ਼ਾਰਾਂ ਦੀ ਗਿਣਤੀ ਵਿਚ ਜੱਟਾਂ, ਤਰਖਾਣਾਂ, ਜੁਲਾਹਿਆਂ, ਝੀਵਰਾਂ ਅਤੇ ਛੱਤਰੀਆਂ ਨੂੰ ਆਪਣੇ ਹੱਥੀਂ ਅੰਮ੍ਰਿਤ ਛਕਾ ਕੇ ਗੁਰੂ ਗੋਬਿੰਦ ਸਿੰਘ ਦੀ ਸਿੱਖੀ ਮੰਡਲ ਵਿਚ ਅਭੇਦ ਕੀਤਾ*।"

ਉਸ ਸਮੇਂ ਇਹ ਇਕ ਮੰਨੀ ਹੋਈ ਗੱਲ ਸੀ ਕਿ ਸ੍ਰੀ ਕਲਗੀਧਰ ਜੀ ਦੇ ਜੋਤੀ ਜੋਤ ਸਮਾਵਣ ਦੇ ਬਾਅਦ ਆਪ ਨੇ ਜਿੰਨੀ ਵਧ ਗਿਣਤੀ ਵਿਚ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਕਿਸੇ ਹੋਰ ਨੇ ਨਹੀਂ ਛਕਾਇਆ। ਆਪ ਦੀ ਨਿਤ ਦੀ ਜੀਵਨ ਜੁਗਤੀ ਇਹ ਸੀ ਰਸਨਾ ਨਾਲ ਬਾਣੀ ਪੜ੍ਹਦੇ ਅਤੇ ਮਾਲਾ ਦੀ ਥਾਂ ਹੱਥਾਂ ਨਾਲ ਅੰਮ੍ਰਿਤ ਅਭਿਲਾਖੀਆਂ ਲਈ ਕਛਹਿਰੇ ਸੀਂਵਦੇ ਰਹਿੰਦੇ ਸਨ। ਆਪ ਦੇ ਜੀਵਨ ਦੇ ਇਸ ਉਤਮ ਨਮੂਨੇ ਨੂੰ ਵੇਖ ਕੇ ਬੁਢੇ ਦਲ ਦੇ ਅਨੇਕ ਸਿੰਘ ਇਸ ਕਾਰ ਵਿਚ ਲਗੇ ਰਹਿੰਦੇ ਸਨ।

## ਜਥੇਦਾਰੀ ਨੂੰ ਨਿੱਜੀ ਵਰਾਸਤ ਨਹੀਂ ਬਣਨ ਦਿੱਤਾ

ਸੰਨ ੧੭੫੩ ਵਿਚ ਜਦ ਨਵਾਬ ਕਪੂਰ ਸਿੰਘ ਨੇ ਆਪਣੇ ਹੁਕਮ-ਸਤਿ ਹੋਣ ਦਾ ਦਿਨ ਨੇੜੇ ਡਿੱਠਾ ਤਾਂ ਆਪ ਨੇ ਅੰਮ੍ਰਿਤਸਰ ਵਿਚ ਸਰਬੱਤ ਖਾਲਸੇ ਦਾ ਭਾਰੀ ਇਕੱਠ ਬੁਲਵਾਇਆ। ਇਸ ਸਮੇਂ

*ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ ੩੨੨–੩੨੩

ਆਪ ਨੇ ਆਪਣੇ ਬਹਾਦਰ ਅਤੇ ਆਗਿਆਕਾਰ ਭਤੀਜੇ ਸਰਦਾਰ ਖੁਸ਼ਾਲ ਸਿੰਘ ਨੂੰ ਪੰਥ ਦੀ ਜਥੇਦਾਰੀ ਨਹੀਂ ਦਿੱਤੀ ਸਗੋਂ ਆਪ ਇਸ ਪਦ ਨੂੰ ਪੰਥ ਦੀ ਪਾਵਨ ਅਮਾਨਤ ਸਮਝਦੇ ਸਨ। ਇਸ ਲਈ ਆਪ ਨੇ ਇਹ ਵਡਿਆਈ, ਜੱਥੇ ਵਿਚੋਂ ਇਸ ਪਦਵੀ ਦੇ ਹਰ ਤਰ੍ਹਾਂ ਯੋਗ ਸਮਝਕੇ ਪੰਥ ਦੀ ਅਗਵਾਈ ਦੀ ਵਾਗਡੋਰ ਬਹਾਦਰ ਜੱਸਾ ਸਿੰਘ ਆਹਲੂਵਾਲੀਆ ਦੇ ਹੱਥ ਸੌਂਪੀ। ਆਪ ਦੀ ਇਹ ਚੋਣ ਅਗੇ ਜਾ ਕੇ ਇੰਨੀ ਸਫ਼ਲ ਸਿੱਧ ਹੋਈ ਕਿ ਆਪ ਦੀ ਦੂਰ ਦ੍ਰਿਸ਼ਟੀ ਦੀ ਅਤੇ ਨਿਸ਼ਕਾਮ ਸੇਵਾ ਦੀ ਮੋਹਰ ਆਪਣੇ ਆਪ ਮਨਾਂ ਪਰ ਛਪ ਜਾਂਦੀ ਹੈ।

ਮੁਕਦੀ ਗੱਲ ਇਹ ਹੈ ਕਿ ਜਿੰਨੇ ਉੱਚੇ ਗੁਣ ਕਿਸੇ ਸੰਪੂਰਨ ਗੁਰਸਿੱਖ ਲਈ ਲੋੜੀਦੇ ਹਨ ਉਹ ਆਪ ਦੇ ਸ਼ੁਭ ਜੀਵਨ ਵਿਚ ਪਾਏ ਜਾਂਦੇ ਸਨ।

# ਨਵਾਬ ਕਪੂਰ ਸਿੰਘ ਇਤਿਹਾਸਕਾਰਾਂ ਦੀ ਨਜ਼ਰ ਵਿਚ

ਨਵਾਬ ਕਪੂਰ ਸਿੰਘ ਦੇ ਜੀਵਨ ਵਿਚ ਕੋਈ ਐਸੀ ਖਿੱਚ ਸੀ ਕਿ ਕਈ ਪੱਖ-ਪਾਦੀ ਇਤਿਹਾਸਕਾਰ, ਜਿਨ੍ਹਾਂ ਦੀ ਲੇਖਣੀ ਖਾਲਸੇ ਦੇ ਗੁਣ ਲਿਖਣ ਸਮੇਂ ਰੁਕ ਰੁਕ ਪੈਂਦੀ ਸੀ, ਉਹ ਵੀ ਉਸ ਦੇ ਉੱਚੇ ਆਚਰਣ ਦੀ ਮਹਿਮਾਂ ਲਿਖਣ ਲਈ ਮਜਬੂਰ ਹੋ ਗਏ ਹਨ।

ਲੈਪਲ ਗ੍ਰਿਫ਼ਨ ਜੋ ਖਾਲਸੇ ਦੇ ਇਤਿਹਾਸ ਨੂੰ ਆਪਣੀ ਦ੍ਰਿਸ਼ਟੀ-ਕੋਨ ਅਨੁਸਾਰ ਤੋੜ ਮਰੋੜ ਕੇ ਲਿਖਣ ਵਿਚ ਆਪਣਾ ਹੁਨਰ ਸਮਝਦਾ ਸੀ, ਨਵਾਬ ਕਪੂਰ ਸਿੰਘ ਦਾ ਜੀਵਨ ਜੋ ਅਗਿਣਤ ਗੁਣਾਂ ਨਾਲ ਭੂਸ਼ਤ ਸੀ, ਉਸ ਅੱਗੇ ਸੀਸ ਝੁਕਾਂਦਾ ਹੋਇਆ ਆਪਣੀ ਪਰਸਿੱਧ ਪੁਸਤਕ 'ਦੀ ਰਾਜਾਜ ਆਫ਼ ਦੀ ਪੰਜਾਬ' ਵਿਚ ਲਿਖਦਾ ਹੈ:-

"ਜਦ ਤਕ ਨਵਾਬ ਕਪੂਰ ਸਿੰਘ ਜੀਂਵਦਾ ਸੀ ਉਹ ਸਿੱਖਾਂ ਦੇ ਸਾਰੇ ਆਗੂਆਂ ਵਿਚੋਂ ਪਹਿਲੇ ਦਰਜੇ ਦਾ ਮੰਨਿਆਂ ਜਾਂਦਾ ਸੀ। ਇਹ ਉਹੀ ਮਹਾਂ ਬੀਰ ਸੀ, ਜਿਸ ਨੇ ਖਾਲਸੇ ਦੀ ਖੇਰੂ ਖੇਰੂ ਹੋ ਚੁਕੀ ਕੌਮ ਨੂੰ ਜਥੇਬੰਦ ਕਰਕੇ ਖਾਲਸਾ ਦਲ ਦੇ ਰੂਪ ਵਿਚ ਮੂਰਤੀਮਾਨ ਕੀਤਾ। ਸਰਦਾਰ ਜੱਸਾ ਸਿੰਘ ਨੇ ਭੀ ਖਾਲਸੇ ਵਿਚ ਬੜੀ ਪ੍ਰਸਿੱਧਤਾ ਪਾਈ ਸੀ। ਪਰ ਉਸ ਦੀ ਵਡਿਆਈ ਦਾ ਵਸੀਲਾ ਵੀ ਨਵਾਬ ਕਪੂਰ ਸਿੰਘ ਸੀ।

ਨਵਾਬ ਕਪੂਰ ਸਿੰਘ ਦਾ ਜਦ ਅੰਤ ਸਮਾਂ ਨੇੜੇ ਆਇਆ ਤਾਂ

ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਬਖਸ਼ਿਆ ਗੁਰਜ਼*ਜੱਸਾ ਸਿੰਘ ਨੂੰ ਸੌਂਪ ਕੇ, ਖਾਲਸਾ ਪੰਥ ਦੀ ਜਥੇਦਾਰੀ ਉਸ ਦੇ ਹੱਥ ਦਿੱਤੀ। ਇਹ ਘਟਨਾ ਸੰਨ ੧੭੫੩ ਦੀ ਹੈ()।''

## ਘਨੱਈਆ ਲਾਲ

ਰਾਏ ਬਹਾਦਰ ਘਨੱਈਆ ਲਾਲ, ਤਾਰੀਖ ਪੰਜਾਬ ਵਿਚ ਲਿਖਦਾ ਹੈ:–'ਨਵਾਬ ਕਪੂਰ ਸਿੰਘ ਕੋ ਤਮਾਮ ਸਿੱਖ ਅਪਨਾ ਪੇਸ਼ਵਾ ਤਸੱਵਰ ਕਰਤੇ ਥੇ। ਔਰ ਜੋ ਸ਼ਖਸ਼ ਉਸ ਕੇ ਹਾਥ ਸੇ ਪਾਹੁਲ (ਅੰਮ੍ਰਿਤ) ਲੇਕਰ ਸਿਖ ਬਨਤਾ ਵੋ ਫ਼ਖ਼ਰ ਕਰਤਾ ਕਿ ਮੈਂ ਵੋ ਸਿੱਖ ਹੂੰ ਜਿਸ ਨੇ ਨਵਾਬ ਕਪੂਰ ਸਿੰਘ ਸੇ ਪਾਹੁਲ ਲੀ ਹੈ। ਹਜ਼ਾਰੋਂ ਜਾਟ, ਤਰਖਾਨ, ਅਛੂਤ, ਖਤਰੀ ਔਰ ਅਰੋੜੇ ਉਸ ਨੇ ਸਿੱਖ ਕਰ ਡਾਲੇ। ਉਸ ਕੇ ਹਾਥ ਸੇ ਬਨੇ ਹੂਏ ਸਿੱਖ, ਬੜੇ ਬੜੇ ਦੌਲਤਮੰਦ ਹੋਕਰ ਵਾਲੀਆਨ ਮੁਲਕ, ਸਾਹਿਬ ਦੌਲਤ ਵ ਹਸ਼ਮਤ ਬਨ ਗਏ। ਉਸ ਕਾ ਕੌਲ (ਬਚਨ) ਥਾ ਕਿ ਮੈਂ ਨੇ ਅਪਨੇ ਹਾਥ ਸੇ ਪਾਂਚ ਸੌ ਮੁਸਲਮਾਨ ਲੁਟੇਰੋਂ ਕੋ ਕਤਲ ਕੀਆ ਹੈ। ਜੋ ਅਮਲ ਮੇਰੀ ਨਿਜਾਤ (ਮੁਕਤੀ) ਕਾ ਮੂਜਬ ਹੋਗਾ[]'।

---

*ਇਹ ਗੁਰਜ਼ ਇਸ ਸਮੇਂ ਵੀ ਅਕਾਲ ਤਖਤ ਸਾਹਿਬ ਪਰ ਮੌਜੂਦ ਹੈ।

()ਲੇਪਲ ਗ੍ਰਿਫਨ, ਦੀ ਰਾਜਾਜ਼ ਆਫ ਦੀ ਪੰਜਾਬ, ਸਫਾ ੪੬੯।

[]ਘਨੱਈਆ ਲਾਲ, ਤਵਾਰੀਖ ਪੰਜਾਬ, ਸਫ਼ਾ ੧੦੮–੧੦੯।

# ਮੌਲਵੀ ਬੂਟੇ ਸ਼ਾਹ

ਬੂਟੇ ਸ਼ਾਹ,ਅਸਲ ਨਾਂ ਗੁਲਾਮ ਮੁਹੱਈਊਦੀਨ ਲਿਖਦਾ ਹੈ: 'ਨਵਾਬ ਕਪੂਰ ਸਿੰਘ ਬੜਾ ਪਰਤਾਪੀ, ਸੁੰਦਰ, ਉੱਚੇ ਕੱਦ, ਚੌੜੀ ਛਾਤੀ ਵਾਲਾ ਬੜਾ ਤਾਕਤਵਰ ਅਤੇ ਨਿਹਾਇਤ ਦਾਨੀ ਆਗੂ ਸੀ। ਉਸ ਦੇ ਲੰਗਰ ਵਿਚੋਂ ਫ਼ਕੀਰਾਂ ਨੂੰ ਹਰ ਵੇਲੇ ਪਰਸ਼ਾਦਿ ਮਿਲਦਾ ਰਹਿੰਦਾ ਸੀ। ਜਿਹੜਾ ਇਕ ਵੇਰ ਇਸ ਨੂੰ ਮਿਲਦਾ ਸੀ ਉਸ ਦਾ ਮਨ ਉਸ ਤੋਂ ਵਿਛੜਨ ਨੂੰ ਨਾ ਸੀ ਕਰਦਾ। ਫ਼ਤਹ ਨੇ ਸਦਾ ਉਸਦੇ ਪੈਰ ਚੁੰਮੇ*।

# ਡਾਕਟਰ ਗੋਕਲ ਚੰਦ

ਡਾਕਟਰ ਗੋਕਲ ਚੰਦ ਆਪਣੀ ਦ੍ਰਿਸ਼ਟੀ-ਕੋਣ ਤੋਂ ਸਿੱਖ ਇਤਿਹਾਸ ਦੇ ਚੰਗੇ ਖੋਜੀ ਹਨ। ਆਪ ਆਪਣੀ ਲਿਖਤ ਪੁਸਤਕ "ਸਿੱਖਾਂ ਦਾ ਪ੍ਰੀਵਰਤਨ" ਵਿਚ ਨਵਾਬ ਕਪੂਰ ਸਿੰਘ ਬਾਰੇ ਲਿਖਦੇ ਹਨ:—

'ਬੰਦਾ ਬਹਾਦਰ ਦੀ ਸ਼ਹੀਦੀ ਦੇ ਬਾਅਦ ਜਦੋਂ ਖਾਲਸਾ

---

*ਬੂਟੇ ਸ਼ਾਹ, ਤਵਾਰੀਖ ਪੰਜਾਬ।

ਖੇਰੂ ਖੇਰੂ ਹੋ ਗਿਆ ਸੀ, ਇਹ ਕਿਸੇ ਦੂਰ ਦਰਸ਼ੀ ਦਾ ਕੰਮ ਸੀ ਕਿ ਖਿੰਡੇ ਹੋਏ ਖਾਲਸੇ ਨੂੰ ਮੁੜ ਜਥੇਬੰਦ ਕਰਕੇ ਅਤਿ ਸ਼ਕਤੀਮਾਨ ਬਣਾ ਦਿੱਤਾ। ਆਪ ਦੀ ਬੀਰਤਾ ਅਤੇ ਉੱਚ ਧਰਮੀ ਜੀਵਨ ਦਾ ਖਾਲਸੇ ਦੇ ਆਗੂਆਂ ਦੇ ਮਨਾਂ ਵਿਚ ਇਕ ਨਵੇਂ ਖ਼ਿਆਲ ਦਾ ਬੀਜ ਪਾ ਦਿੱਤਾ ਤੇ ਖਾਲਸੇ ਹੁਣ ਧਾਰਮਿਕ ਸਿਧਾਂਤਾਂ ਦੇ ਨਾਲ ਦੇਸ਼ ਦੀ ਆਜ਼ਾਦੀ ਅਤੇ ਖਾਲਸੇ ਲਈ ਰਾਜ ਭਾਗ ਦੀ ਪ੍ਰਾਪਤੀ ਦਾ ਸਿਧਾਂਤ ਵੀ ਅਪਨਾ ਲਿਆ। ਇਸ ਨੇ ਪਹਿਲਾਂ ਖਿੱਲਰੇ ਹੋਏ ਖਾਲਸੇ ਨੂੰ ਦੋਵਾਂ ਦਲਾਂ ਦੇ ਰੂਪ ਵਿਚ ਜਥੇਬੰਦ ਕੀਤਾਂ। ਫਿਰ ਇਨ੍ਹਾਂ ਨੂੰ ਪੰਜਾਂ ਭਾਗਾਂ ਵਿਚ ਵੰਡ ਕੇ ਇਨ੍ਹਾਂ ਦਾ ਨਾਂ ਮਿਸਲਾਂ ਰੱਖਿਆ।

'ਸਿੰਘਪੁਰੀਆ ਮਿਸਲ ਦਾ ਬਾਨੀ ਆਪ ਨਵਾਬ ਕਪੂਰ ਸਿੰਘ ਸੀ। ਜਿਹਾ ਅਸੀਂ ਪਿਛੇ ਲਿਖ ਆਏ ਹਾਂ ਕਿ ਕਿਵੇਂ ਕਪੂਰ ਸਿੰਘ ਫ਼ੈਜ਼ੁਲਪੁਰੀਆ, ਗ਼ਰੀਬਾਂ ਵਿਚੋਂ ਉੱਨਤੀ ਕਰਕੇ ਸਾਰੇ ਪੰਜਾਬ ਵਿਚ ਇਕ ਬਹੁਤ ਬੜਾ ਸ਼ਕਤੀਮਾਨ ਮੁਖੀ ਆਗੂ ਬਣ ਗਿਆ।

'ਦਿੱਲੀ ਦੇ ਬਾਦਸ਼ਾਹ ਨੇ ਜਦ ਖਾਲਸੇ ਨਾਲ ਮੇਲ ਰੱਖਣ ਲਈ ਨਵਾਬੀ ਦਾ ਖਿੱਲਤ ਅਤੇ ਜਾਗੀਰ ਅੰਮ੍ਰਿਤਸਰ ਭੇਜੀ ਸੀ ਤਾਂ ਸਿੰਘਾਂ ਪਹਿਲਾਂ ਇਸ ਨੂੰ ਪਰਵਾਨ ਕਰਨ ਤੋਂ ਨਾਂਹ ਕਰ ਦਿੱਤੀ। ਇਸ ਸਮੇਂ ਕਪੂਰ ਸਿੰਘ ਖਾਲਸੇ ਦੇ ਦੀਵਾਨ ਵਿੱਚ ਪੱਖੇ ਦੀ ਸੇਵਾ ਕਰ ਰਿਹਾ ਸੀ। ਸਿੰਘਾਂ ਵੱਲੋਂ ਖਿੱਲਤ ਤੇ ਨਵਾਬੀ ਆਦਿ ਇਸ ਨੂੰ ਦਿੱਤੀ ਗਈ। ਉਸ ਦਿਨ ਤੋਂ ਉਸ ਦਾ ਨਾਂ 'ਨਵਾਬ ਕਪੂਰ ਸਿੰਘ' ਪਰਸਿੱਧ ਹੋਇਆ।

'ਥੋੜੇ ਸਮੇਂ ਦੇ ਉਪਰੰਤ ਨਵਾਬ ਕਪੂਰ ਸਿੰਘ ਨੇ ਫ਼ੈਜ਼ੁਲਾਖ਼ਾਨ ਤੋਂ ਫ਼ੈਜ਼ੁਲਾਪੁਰ ਫ਼ਤਹ ਕਰ ਲਿਆ। ਇਸ ਦਾ ਨਾਂ ਉਸ ਨੇ ਬਦਲਕੇ

ਸਿੰਘਪੁਰ ਰੱਖਿਆ। ਇਸੇ ਕਾਰਨ ਉਸ ਦੀ ਮਿਸਲ ਦਾ ਨਾਂ ਸਿਘ-ਪੁਰੀ ਮਿਸਲ ਵਖਿਆਤ ਹੈ। ਇਸ ਦੀ ਮਿਸਲ ਦੀ ਵਰਿਆਮਤਾ ਦਾ ਸਿੱਕਾ ਅੰਮ੍ਰਿਤਸਰ ਤੋਂ ਦਿੱਲੀ ਦੀਆਂ ਕੰਧਾਂ ਤੀਕ ਮੰਨਿਆਂ ਜਾਂਦਾ ਸੀ। ਜਿਹਾ ਕਿ ਉਪਰ ਲਿਖ ਆਏ ਹਾਂ, ਨਵਾਬ ਕਪੂਰ ਸਿੰਘ, ਸਿੱਖ ਮੁਖੀਆਂ ਵਿਚੋਂ ਸਭ ਤੋਂ ਵਧ ਸ਼ਕਤੀਮਾਨ ਆਗੂ ਸੀ।

'ਸਾਰੇ ਸਿੰਘਾਂ ਵਿਚ ਉਹ ਮਹਾਨ ਪਵਿੱਤਰ ਜੀਵਨ ਵਾਲਾ ਸੰਤ ਮੰਨਿਆ ਜਾਂਦਾ ਸੀ। ਇਸ ਲਈ ਉਸ ਨੂੰ ਸਾਰਾ ਪੰਥ ਸਤਿਕਾਰਦਾ ਹੁੰਦਾ ਸੀ*'।

---

*ਗੋਕਲ ਚੰਦ, ਟਰਾਂਸਫਾਰਮਿਸ਼ਨ ਆਫ ਸਿਖਇਜ਼ਮ, ਸਫਾ ੧੯੩, ੨੯੪, ੨੯੫।

# ਸਯੱਦ ਮੁਹੰਮਦ ਲਤੀਫ਼

'ਸਿੰਘ ਪੁਰੀਆ ਜਥੇਬੰਦੀ ਦਾ ਬਾਨੀ ਨਵਾਬ ਕਪੂਰ ਸਿੰਘ ਸੀ। ਇਸ ਨੇ ਫੈਜ਼ੁਲਪੁਰ ਨੂੰ ਸਣੇ ਤਾਲਕੇ ਦੇ, ਉਸ ਦੇ ਮਾਲਕ ਤੋਂ ਫ਼ਤਹ ਕਰਕੇ ਉਸ ਦਾ ਨਾਂ ਸਿੰਘ ਪੁਰ ਰਖਿਆ, ਜਿਸ ਤੋਂ ਇਸ ਘਰਾਣੇ ਦਾ ਨਾਂ ਸਿੰਘ ਪੁਰੀਏ ਪ੍ਰਸਿੱਧ ਹੋਇਆ।

'ਖਾਲਸਾ ਦਲ ਕਪੂਰ ਸਿੰਘ ਦੀ ਯੋਗ ਅਗਵਾਈ ਵਿਚ ਉੱਨਤੀ ਦੀ ਚੋਟੀ ਪਰ ਪੁਜਾ। ਇਹ ਸਿੱਖ ਆਗੂਆਂ ਵਿਚ ਸਭ ਤੋਂ ਮੁਖੀ ਆਗੂ ਮੰਨਿਆ ਜਾਂਦਾ ਸੀ। ਇਸ ਦੀ ਵਡਿਆਈ ਦਾ ਕਾਰਨ ਇਹ ਸੀ ਕਿ ਉਸ ਨੇ ਸਿੱਖਾਂ ਦੇ ਮਨ ਵਿਚ ਇਹ ਬੀਜ, ਬੀਜ ਦਿੱਤਾ ਸੀ ਕਿ ਸਿੰਘ ਪੰਜਾਬ ਵਿਚ ਸੁਤੰਤਰ ਰਾਜ ਦੇ ਮਾਲਕ ਹੋਣੇ ਚਾਹੀਦੇ ਹਨ।

'ਪੰਥ ਨੇ ਇਸ ਨੂੰ ਨਵਾਬੀ ਦਾ ਪਦ ਬਖਸ਼ਿਆ ਸੀ। ਉਸ ਨੇ ਹਜ਼ਾਰਾਂ ਦੀ ਗਿਣਤੀ ਵਿਚ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਬਿਨਾਂ ਉਚ ਨੀਚ ਦੇ ਵਿਤਕਰੇ ਦੇ ਆਮ ਜਨਤਾ ਨੂੰ ਛਕਾ ਕੇ ਸਿੱਖੀ ਵਿਚ ਮਿਲਾ ਲਿਆ ਸੀ। ਜਿਨ੍ਹਾਂ ਵਿਚ ਜਾਟ, ਤਰਖਾਣ, ਖੱਤਰੀ, ਝੀਵਰ, ਜੁਲਾਹੇ ਅਤੇ ਅਛੂਤ ਜਾਤੀਆਂ ਦੇ ਮਨੁੱਖ ਸ਼ਾਮਲ ਸਨ।

'ਸਿੱਖਾਂ ਵਿਚ ਉਹ ਇੰਨੀ ਉੱਚੀ ਰਹਿਣੀ ਤੇ ਮਹਾਨ ਆਤਮਕ ਜੀਵਨ ਵਾਲਾ ਸੰਤ ਸੀ ਕਿ ਉਸ ਦੇ ਹੱਥੋਂ ਪਾਹੁਲ ਲੈਣੀ ਬੜਾ ਫ਼ਖ਼ਰ ਸਮਝਿਆ ਜਾਂਦਾ ਸੀ। ਉਸ ਨੂੰ ਇਸ ਗੱਲ ਦਾ ਵੀ ਮਾਣ ਸੀ

ਕਿ ਉਸ ਨੇ ੫੦੦ ਮੁਸਲਮਾਨਾਂ ਨੂੰ ਆਪਣੇ ਹੱਥੀਂ ਮਾਰਿਆ ਸੀ। ਇਸ ਨੂੰ ਉਹ ਆਪਣੇ ਜੀਵਨ ਦੀ ਕਲਿਆਨ ਦਾ ਵਸੀਲਾ ਸਮਝਦਾ ਸੀ।

'ਨਵਾਬ ਕਪੂਰ ਸਿੰਘ ਨੇ ਕਈ ਵੇਰ ਦਿੱਲੀ ਤਕ ਦਾ ਇਲਾਕਾ ਸੋਧਿਆ ਸੀ*।'

## ਜਨਰਲ ਗਾਰਡਨ

ਜਨਰਲ ਗਾਰਡਨ, ਸਿੱਖਾਂ ਦੇ ਇਤਿਹਾਸ ਦਾ ਪ੍ਰਸਿੱਧ ਲੇਖਕ ਹੈ। ਉਹ ਖਾਲਸੇ ਦੇ ਉੱਚ ਗੁਣਾਂ ਨੂੰ ਆਪਣੀ ਲੇਖਣੀ ਦੁਵਾਰਾ ਬੜੇ ਉੱਤਮ ਢੰਗ ਨਾਲ ਪ੍ਰਗਟ ਕਰਦਾ ਹੈ। ਨਵਾਬ ਕਪੂਰ ਸਿੰਘ ਨੇ ਖਿੰਡੀ ਹੋਈ ਖਾਲਸਾ ਕੌਮ ਨੂੰ ਮੁੜ ਜਥੇਬੰਦ ਕਰਕੇ ਦਲਾਂ ਤੇ ਮਿਸਲਾਂ ਦੀ ਸਾਜਨਾ ਸਾਜੀ ਅਤੇ ਖਾਲਸੇ ਦੇ ਮਨਾਂ ਵਿਚ ਆਜ਼ਾਦੀ ਦੇ ਬੀਦੇ ਬੀਜਣੇ ਦੇ ਕਰਮਾਂਤੀ ਕਰਤਵਾਂ ਬਾਰੇ ਇੰਝ ਲਿਖਿਆ ਹੈ, ਜਿਸ ਦਾ ਸੁਤੰਤਰ ਅਨੁਵਾਦ ਹੇਠ ਦਿੰਦੇ ਹਾਂ:-

'ਗੁਰੂ ਗੋਬਿੰਦ ਸਿੰਘ ਦੇ ਸਮਾਂ ਜਾਣ ਦੇ ਬਾਅਦ ਖਾਲਸਾ ਕੌਮ ਖਿੰਡ ਗਈ ਸੀ। ਮੈਦਾਨ ਜੰਗਾਂ ਵਿਚ ਇਸ ਦੀ ਅਗਵਾਈ ਕਰਨ ਵਾਲਾ ਕੋਈ ਆਗੂ ਨਾ ਸੀ ਰਿਹਾ। ਈਰਾਨੀ ਹਮਲਾ-ਆਵਰ (ਨਾਦਰ ਸ਼ਾਹ ੧੭੩੯) ਦੀ ਚੜ੍ਹਾਈ ਤੋਂ ਕੁਝ ਪਹਿਲਾਂ ਇਹ ਮੁੜ

---

*ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ ੩੨੨—੩੨੩

ਜਥੇਬੰਦ ਹੋ ਕੇ ਕਈ ਜੱਥਿਆਂ (ਮਿਸਲਾਂ) ਦੇ ਰੂਪ ਵਿਚ ਪ੍ਰਗਟ ਹੋਈ।

ਇਨ੍ਹਾਂ ਮਿਸਲਾਂ ਦੇ ਸਰਦਾਰ ਅੱਗੇ ਜਾ ਕੇ ਵਰਿਆਮ ਸੂਰਮੇ ਸਿੱਧ ਹੋਏ। ਇਨ੍ਹਾਂ ਦਾ ਸਭ ਕੁਝ ਸਾਂਝਾ ਸੀ, ਦੁਖ-ਸੁਖ ਸਾਂਝਾ ਸ਼ੀ, ਕਮਾਈ ਸਾਂਝੀ ਸੀ। ਇਹ ਕਮਾਈ ਪਹਿਲਾਂ ਇਕੋ ਭੰਡਾਰੇ ਵਿਚ ਇ ੱਠੀ ਰੱਖੀ ਜਾਂਦੀ ਸੀ ਅਤੇ ਲੋੜ ਅਨੁਸਾਰ ਸਭ ਕੋਈ ਇਸੇ ਖ਼ਜ਼ਾਨੇ ਵਿਚੋਂ, ਜਥੇਦਾਰ ਦੀ ਰਾਹੀਂ ਪ੍ਰਾਪਤ ਕਰਦਾ ਸੀ। ਇਥੋਂ ਤਕ ਸਾਂਝੀਵਾਲਤਾ ਸੀ ਕਿ ਸਭ ਲਈ ਭੋਜਨ ਵੀ ਇਕ ਹੀ ਲੰਗਰ ਵਿਚ ਪਕਦਾ ਸੀ ਅਤੇ ਇਥੋਂ ਹੀ ਸਾਰੇ ਇਕੱਠੇ ਬੈਠ ਕੇ ਇਕੋ ਥਾਏਂ ਛਕਦੇ ਸਨ। ਕਿਸੇ ਦੇ ਮਨ ਵਿਚ ਇਹ ਵਿਤਕਰਾ ਕਦੇ ਨਾ ਸੀ ਉਪਜਿਆ ਕਿ ਮੈਂ ਵਧ ਕਮਾਈ ਲਿਆਇਆ ਹਾਂ ਅਤੇ ਦੂਜਾ ਘਟ। ਉਹ ਕਿਉਂ ਮੇਰੇ ਜਿਨਾਂ ਖਾਏ, ਆਦਿ*।

*ਜਨਰਲ ਗਾਰਡਨ, ਦੀ ਸਿੱਖਜ਼, ਸਫ਼ਾ ੭੦-੭੧।

# ਮੈਕਗ੍ਰੈਗਰ

ਮੈਕਗ੍ਰੈਗਰ ਆਪਣੀ ਲਿਖਤ 'ਹਿਸਟਰੀ ਆਫ਼ ਦੀ ਸਿਖਜ਼' ਵਿਚ ਲਿਖਦਾ ਹੈ:-

'ਫ਼ੈਜ਼ੁਲਾਪੁਰੀਆ ਮਿਸਲ ਦਾ ਬਾਨੀ, ਕਪੂਰ ਸਿੰਘ ਸੀ । ਇਹ ਬੜਾ ਬਹਾਦਰ ਅਤੇ ਨਿਡੱਰ ਸੂਰਮਾ ਸੀ। ਇਹ ਅਗੇ ਜਾ ਕੇ ਨਵਾਬ ਕਪੂਰ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਇਆ । ਇਸ ਦੇ ਜੀਵਨ ਦਾ ਬਹੁਤਾ ਸਮਾਂ ਖ਼ਾਨ ਬਹਾਦਰ (ਜ਼ਕਰੀਆ ਖਾਨ) ਗਵਰਨਰ ਲਾਹੌਰ ਦੇ ਨਾਲ ਰਣਭੂਮੀਆਂ ਵਿਚ ਲੜਦਿਆਂ ਬੀਤਿਆ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਸੰਸਾਰ ਤੋਂ ਕੂਚ ਕਰ ਗਿਆ।

# ਰਤਨ ਸਿੰਘ ਭੰਗੂ

ਭਾਈ ਰਤਨ ਸਿੰਘ ਭੰਗੂ ਕਰਤਾ, ਪ੍ਰਾਚੀਨ ਪੰਥ ਪ੍ਰਕਾਸ਼, ਨਵਾਬ ਕਪੂਰ ਸਿੰਘ ਦੇ ਜੀਵਨ ਪਰ ਆਪਣੀ ਰਚਨਾ ਵਿਚ ਥਾਉਂ ਥਾਈਂ ਇਉਂ ਚਾਨਣਾ ਪਾਉਂਦਾ ਹੈ:-

ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਖਾਲਸਾ ਪੰਥ ਦਾ ਬੜਾ ਪ੍ਰਤਾਪ ਵਧਿਆ। ਤੁਰਕ ਵੀ ਇਸ ਦੇ ਰੋਅਬ ਤੋਂ ਭੈ ਖਾਂਦੇ

ਸਨ ਅਤੇ ਜਗੀਰ ਦੇ ਟਕੇ ਆਪ ਉਗਰਾਹ ਕੇ ਉਸ ਦੇ ਪਾਸ ਪਹੁੰਚਾ ਦੇਂਦੇ ਸਨ। ਭੰਗੂ ਜੀ ਲਿਖਦੇ ਹਨ:-

'ਕਪੂਰ ਸਿੰਘ ਨਿਬਾਬ ਭਏ ਤੋਂ ਸਿੰਘਨ ਵਧਯੋ ਪਰਤਾਪ।
ਤੁਰਕ ਖੁਸ਼ਾਮਦ ਬਹੁ ਕਰੈਂ ਟਕੇ ਦੇਂ ਘਾਲੇ ਆਪ* ।'

ਭੰਗੂ ਜੀ ਅਗੇ ਜਾ ਕੇ ਦਸਦੇ ਹਨ ਕਿ ਕਪੂਰ ਸਿੰਘ ਨੂੰ ਨਵਾਬੀ ਮਿਲਣ ਪਰ ਉਸ ਵਿਚ ਹੰਕਾਰ ਯਾ ਵਡਿਆਈ ਨਾ ਸੀ ਆਈ। ਜਿਉਂ ਜਿਉਂ ਪੰਥ ਵਲੋਂ ਉਸ ਨੂੰ ਮਾਣ ਤੇ ਸਤਿਕਾਰ ਮਿਲਦਾ ਤਿਉਂ ਤਿਉਂ ਉਹ ਫਲਦਾਰ ਬ੍ਰਿਛ ਵਾਂਗੂੰ ਹੋਰ ਹੋਰ ਨਿਮਰਤਾ ਨਾਲ ਪੰਥ ਦੀ ਸੇਵਾ ਕਰਨ ਵਿਚ ਵਧ ਵਧ ਕੇ ਤਤਪਰ ਹੁੰਦਾ ਜਾਂਦਾ ਸੀ। ਭਾਈ ਰਤਨ ਸਿੰਘ ਲਿਖਦੇ ਹਨ:-

ਕਪੂਰ ਸਿੰਘ ਪਰ ਕਿਰਪਾ ਪੰਥ ਕਰੀ ।
ਭਲੀ ਬੁਧ ਆਇ ਤਿਸ ਮੈਂ ਪਰੀ ।
ਬਹੁਤ ਸਿੰਘ ਕੋ ਆਧਰ ਧਰੈ ।
ਬਿਨਾ ਪੁਛ ਪੰਥ ਗਲ ਨ ਕਰੈ। ੯।
ਟਹਲ ਅਗੇ ਤੇ ਕਰੈ ਸਵਾਈ ।
ਬਹੁਤ ਗਰੀਬੀ ਉਸ ਮਨ ਆਈ ।
ਜਿਮ ਜਿਮ ਪੰਥਹਿ ਟਹਲ ਕਮਾਵੈ ।
ਤਿਮ ਤਿਮ ਸਿੰਘ ਜੀ ਗੁਰਮਤ ਆਵੈ‡। ੧੦।

ਖਿੰਡੇ ਹੋਏ ਖਾਲਸੇ ਨੂੰ ਜਦ ਆਪ ਨੇ ਇਕ ਪਾਵਨ ਜਥੇਬੰਦੀ ਵਿਚ ਲਿਆ ਕੇ ਇਕ ਲੜੀ ਵਿਚ ਪਰੋ ਦਿਤਾ ਤੇ ਉਸ ਵਿਚ ਇੰਨਾਂ

---

*ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੨੬੧ ।

‡ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੨੬੨ ,

ਗੂੜ੍ਹਾ ਪਿਆਰ ਭਰ ਦਿੱਤਾ ਕਿ ਉਹ ਆਪਸ ਵਿਚ ਸੱਕੇ ਭਾਈਆਂ ਤੋਂ ਵੀ ਵਧ ਪਿਆਰ ਕਰਦੇ ਸਨ। ਇਹ ਕਈ ਹਜ਼ਾਰ ਦੀ ਗਿਣਤੀ ਵਿਚ ਹੁੰਦੇ ਹੋਏ ਉਹ ਆਪਣੇ ਆਪ ਨੂੰ ਇਕ ਪ੍ਰਵਾਰ ਦੀ ਤਰ੍ਹਾਂ ਸਮਝਦੇ ਸਨ। ਇਨ੍ਹਾਂ ਦਾ ਸਭ ਕੁਝ ਸਾਂਝਾ ਸੀ। ਇਕ ਦੇ ਦੁਖ ਨਾਲ ਸਭ ਦੇ ਮਨ ਵਿਚ ਚਿਣਗ ਉਠਦੀ ਸੀ ਅਤੇ ਸਭ ਦੇ ਸੁਖ ਨਾਲ ਮਨਾਂ ਨੂੰ ਠੰਡ ਪੈਂਦੀ ਸੀ। ਪ੍ਰਾਚੀਨ ਪੰਥ ਪ੍ਰਕਾਸ਼ ਦਾ ਲੇਖਕ ਲਿਖਦਾ ਹੈ:–

ਇਕ ਥਾਂ ਤੇ ਸਭ ਲੇ ਪੁਸਾਕ।
ਇਕਹਿ ਥਾਇੰ ਸਭ ਦੇਵਹਿ ਰਾਖ।
ਇਕ ਥਾਇੰ ਸਭ ਰਖੈਂ ਕਮਾਈ।
ਰਖੈ ਨਾਹੀ ਕੋਈ ਤਿਸੈ ਛਪਾਈ।
ਦਰਬ ਲਿਆਵੈਂ ਜੋ ਬਾਹਰੋਂ ਕੋਈ।
ਪਾਵੈ ਖਜ਼ਾਨੇ ਇਕ ਥਾਂ ਸੋਈ*।

ਮੁਕਦੀ ਗੱਲ ਇਹ ਹੈ ਕਿ ਨਵਾਬ ਕਪੂਰ ਸਿੰਘ ਦੀ ਦੇਖ-ਰੇਖ ਵਿਚ ਇਹ ਸਾਂਝੀ ਜਥੇਬੰਦੀ ਅਤੇ ਸਾਂਝਾ ਭਾਈਚਾਰਾ, ਸੱਕੇ ਭਾਈਆਂ ਤੁਲ ਜੀਵਨ ਬਿਤਾਂਵਦਾ ਸੀ।

---

*ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੨੬੨।

# ਗਿਆਨੀ ਗਿਆਨ ਸਿੰਘ

ਗਿਆਨੀ ਗਿਆਨ ਸਿੰਘ ਆਪਣੀ ਰਚਿਤ ਤਵਾਰੀਖ ਗੁਰੂ ਖਾਲਸਾ ਵਿਚ ਨਵਾਬ ਕਪੂਰ ਸਿੰਘ ਬਾਰੇ ਇਉਂ ਲਿਖਦਾ ਹੈ:–

ਨਵਾਬ ਕਪੂਰ ਸਿੰਘ, ਆਪਣੇ ਆਪ ਵਿਚ ਵਡੇ ਹੌਂਸਲੇ ਵਾਲਾ ਅਤੇ ਬਹਾਦਰ ਸਿੰਘ ਸੀ। ਉਹ ਲੜਾਈ ਦੇ ਮੈਦਾਨ ਵਿਚ ਮਸਤ ਹਾਥੀ ਦੀ ਤਰ੍ਹਾਂ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਾ ਹੋਇਆ ਵੈਰੀਆਂ ਦੇ ਸਿਰ ਜਾ ਚੜ੍ਹਦਾ ਸੀ। ਇਸ ਦੇ ਸਾਰੇ ਸਰੀਰ ਪਰ ਫੱਟਾਂ ਦੇ ਚਿੰਨ੍ਹ ਸਨ। ਇਸ ਨੂੰ ਇਸ ਗੱਲ ਪਰ ਮਾਣ ਸੀ ਕਿ ਇਸ ਨੇ ਪੰਥ ਸੇਵਾ ਦੇ ਰਣ-ਛੇਤਰ ਵਿਚ ਆਪਣਾ ਸਰੀਰ ਜ਼ਖਮਾਂ ਨਾਲ ਛਾਨਣੀ ਕਰਵਾ ਲਿਆ ਸੀ ਪਰ ਕਦੇ ਮੈਦਾਨ ਜੰਗ ਵਿਚੋਂ ਪਿਛੇ ਨਹੀਂ ਸੀ ਹਟਿਆ।

ਨਵਾਬ ਕਪੂਰ ਸਿੰਘ ਨੂੰ ਸਿੱਖੀ ਦੇ ਪ੍ਰਚਾਰ ਦਾ ਬੇਅੰਤ ਚਾਅ ਸੀ, ਹਜ਼ਾਰਾਂ ਹੀ ਅੱਡ ਅੱਡ ਜਾਤੀਆਂ ਦੇ ਆਦਮੀਆਂ ਨੂੰ ਇਸ ਨੇ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ। ਊਚ ਨੀਚ ਦੀ ਕੋਈ ਪ੍ਰਵਾਹ ਨਾ ਸੀ ਕਰਦਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨੂੰ ਪੂਰਾ ਕਰਦਾ ਰਿਹਾ।

ਖਾਲਸੇ ਵਿਚ ਇਸ ਨੂੰ ਬੜੀ ਇੱਜ਼ਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ। ਲੋਕੀਂ ਇਸ ਦੇ ਹੱਥੋਂ ਅੰਮ੍ਰਿਤ ਛਕਣਾ ਚੰਗਾ ਸਮਝਦੇ ਸਨ। ਮਹਾਰਾਜਾ ਆਲਾ ਸਿੰਘ ਵਾਲੀਏ ਪਟਿਆਲਾ ਨੇ

ਵੀ ਇਸ ਦੇ ਹੱਥੋਂ ਹੀ ਅਮ੍ਰਿਤ ਛਕਿਆ ਸੀ। ਜਿਸ ਦੀ ਯਾਦਗਾਰ ਵਿਚ, ਠੀਕਰੀ ਵਾਲੇ, ਜਿਥੇ ਨਵਾਬ ਕਪੂਰ ਸਿੰਘ ਰਿਹਾ ਕਰਦਾ ਸੀ, ਪੱਕਾ ਖੂਹ ਲਵਾ ਦਿੱਤਾ ਸੀ। ਉਹ ਹੁਣ ਤਕ ਮੌਜੂਦ ਹੈ* ।

## ਭਾਈ ਕਾਹਨ ਸਿੰਘ ਜੀ

ਸਿੱਖੀ ਮੰਡਲ ਦੇ ਪਰਸਿੱਧ ਵਿਦਵਾਨ ਭਾਈ ਕਾਹਨ ਸਿੰਘ ਜੀ ਲਿਖਦੇ ਹਨ:—

ਇਹ ਧਰਮੀ ਵੀਰ, ਪੰਥ ਦੀ ਵੱਡੀ ਸਵਾ ਕਰਦਾ ਰਿਹਾ ਅਤੇ ਕਰਣੀ ਵਾਲੇ ਸਿੰਘਾਂ ਵਿਚ ਇਸ ਦੀ ਗਿਣਤੀ ਹੋਈ, ਆਦਿ।

ਨਵਾਬ ਕਪੂਰ ਸਿੰਘ ਦਾ ਦੇਹਾਂਤ ਸੰਮਤ ੧੮੧੧ (੧੭੫੩) ਨੂੰ ਅੰਮ੍ਰਿਤਸਰ ਵਿੱਚ ਹੋਇਆ ਅਤੇ ਇਸ ਦਾ ਅੰਤਮ ਸੰਸਕਾਰ ਬਾਬਾ ਅਟੱਲ ਜੀ ਦੇ ਦੇਹਰੇ ਪਾਸ ਕੀਤਾ ਗਿਆ† ।

## ਗਿਆਨੀ ਠਾਕੁਰ ਸਿੰਘ ਜੀ

ਪੰਥ ਖਾਲਸੇ ਦਾ ਪਰਸਿੱਧ ਖੋਜੀ ਗਿਆਨੀ ਠਾਕਰ ਸਿੰਘ; ਨਵਾਬ ਕਪੂਰ ਸਿੰਘ ਦੇ ਜੀਵਨ ਪਰ ਇੰਝ ਪ੍ਰਕਾਸ਼ ਪਾਂਵਦਾ ਹੈ:—

ਸਿੰਘਪੁਰੀਆ ਮਿਸਲ ਦੇ ਮੋਢੀ ਨਵਾਬ ਕਪੂਰ ਸਿੰਘ ਸਾਹਿਬ ਜੀ ਹੋਏ ਹਨ । ਆਪ ਗੁਰਮਤ, ਗੁਰਬਾਣੀ ਦੇ ਪ੍ਰੇਮੀ

---

*ਗਿ: ਗਿਆਨ ਸਿੰਘ ਰਚਿਤ ਤਵਾਰੀਖ ਗੁਰੂ ਖਾਲਸਾ ਸਫ਼ਾ ੭੨—੭੪ ।

†ਭਾਈ ਕਾਹਨ ਸਿੰਘ, ਮਹਾਨ ਕੋਸ਼, ਜਿ: ੧, ਸਫ਼ਾ ੫੯੦ ।

ਨਿਤਨੇਮੀ, ਜਿਤਿੰਦ੍ਰੇ, ਬਚਨ ਪਾਲ, ਧਰਮੀ ਜੋਧੇ, ਸੁਹਿਰਦ, ਗੁਰੂ ਪੰਥ ਦੇ ਹਿਤੂ ਅਤੇ ਸੇਵਕ ਭਾਵ ਰੱਖਣ ਵਾਲੇ ਸਨ। ਆਪ ਨੂੰ ਪੰਥ ਗੁਰੂ ਵੱਲੋਂ ਨਵਾਬੀ ਦਾ ਖ਼ਿਤਾਬ ਮਿਲਿਆ ਸੀ*।

## ਪ੍ਰਿੰਸੀਪਲ ਤੇਜਾ ਸਿੰਘ ਤੇ ਪ੍ਰੋਫੈਸਰ ਗੰਡਾ ਸਿੰਘ

ਆਪਣੇ ਸਮੇਂ ਦੇ ਦੋ ਪਰਸਿੱਧ ਇਤਿਹਾਸ ਖੋਜੀ, ਪ੍ਰਿੰਸੀਪਲ ਤੇਜਾ ਸਿੰਘ ਜੀ ਅਤੇ ਪ੍ਰੋਫੈਸਰ ਗੰਡਾ ਸਿੰਘ ਜੀ ਨਵਾਬ ਕਪੂਰ ਸਿੰਘ ਬਾਰੇ ਇਉਂ ਵਿਚਾਰ ਲਿਖਦੇ ਹਨ। ਜਿਸ ਦਾ ਸੰਖੇਪ ਭਾਵ ਇਹ ਹੈ:–

ਨਵਾਬ ਕਪੂਰ ਸਿੰਘ ਆਪਣੇ ਆਤਮਕ ਅਤੇ ਸੰਸਾਰਕ ਉੱਚੇ ਜੀਵਨ ਲਈ ਸਾਰੇ ਪੰਥ ਵਿਚ ਸਤਿਕਾਰਿਆ ਜਾਂਦਾ ਸੀ। ਦੋਵੇਂ ਦਲਾਂ ਦੀ ਵਾਗ ਡੋਰ ਉਸ ਦੇ ਹੱਥ ਸੀ। ਉਸ ਦੇ ਹੱਥੋਂ ਅੰਮ੍ਰਿਤ ਪਾਨ ਕਰਨ ਵਿਚ ਬਹੁਤ ਬੜਾ ਮਾਣ ਸਮਝਿਆ ਜਾਂਦਾ ਸੀ। ਉਸ ਦੇ ਮੁੱਖ ਤੋਂ ਨਿਕਲੇ ਬਚਨ ਸਫ਼ਲ ਹੁੰਦੇ ਸਨ()।

---

*ਗਿਆਨੀ ਠਾਕਰ ਸਿੰਘ, ਮੁਕੰਮਲ ਤਵਾਰੀਖ ਸਿੱਖ ਗੁਰਦਵਾਰਿਆਂ ਸਫ਼ਾ ੬੨੯।

()ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼: ਸਫ਼ਾ ੧੨੨।

# ਨਵਾਬ ਕਪੂਰ ਸਿੰਘ ਦੀ ਸੰਤਾਨ

ਆਪ ਦੇ ਘਰ ਸੰਤਾਨ ਨਹੀਂ ਸੀ। ਆਪਣੇ ਭਤੀਜੇ ਖੁਸ਼ਾਲ ਸਿੰਘ ਨੂੰ ਹੀ ਆਪ ਨੇ ਪੁੱਤਰਾਂ ਵਾਂਗ ਪਾਲਿਆ ਸੀ। ਜਿਹਾ ਕਿ ਪਿੱਛੇ ਲਿਖਿਆ ਗਿਆ ਹੈ ਕਿ ਨਵਾਬ ਕਪੂਰ ਸਿੰਘ ਨੇ ਜਥੇਦਾਰ ਨੂੰ ਵਰਾਸਤ ਨਾ ਸੀ ਬਣਾਇਆ, ਸਗੋਂ ਪੰਥਕ ਸੇਵਾ ਲਈ ਜਿਸ ਨੂੰ ਖਾਲਸੇ ਦੀ ਸਿਆਣਪ ਨਾਲ ਸੇਵਾ ਨਿਭਾਣ ਦੇ ਯੋਗ ਸਮਝਿਆ ਉਸ ਨੂੰ ਇਹ ਮਾਣ ਬਖਸ਼ਿਆ। ਉਹ ਸਰਬ ਗੁਣਾਂ ਨਿਪੁੰਨ ਹਸਤੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸੀ। ਜਿਸ ਨੇ ਆਪ ਦੇ ਪੈਰਾਂ ਦੇ ਚਿਤਰਾਂ ਪਰ ਤੁਰ ਕੇ ਪੰਥ ਵਿਚ ਵੱਡਾ ਮਾਣ ਤੇ ਨਾਮ ਪਾਇਆ ਸੀ ਅਤੇ ਖਾਲਸਾ ਕੌਮ ਦੀ ਵਡੀ ਸੇਵਾ ਕੀਤੀ।

ਆਪ ਨੇ ਖਾਲਸੇ ਦੀ ਮਹਾਨ ਸ਼ਕਤੀ ਦਾ ਐਸਾ ਵਚਿੱਤਰ ਚਮਤਕਾਰ ਦੱਸਿਆ ਕਿ ਉਸ ਨੇ ਕੁਝ ਸਮੇਂ ਲਈ ਲਾਹੌਰ ਦੀ ਇਸਲਾਮੀ ਰਾਜਧਾਨੀ ਪਰ ਕਬਜ਼ਾ ਕਰ ਲਿਆ। ਇਸੇ ਤਰ੍ਹਾਂ ਦੁਆਬੇ ਦਾ ਬਹੁਤ ਸਾਰਾ ਇਲਾਕਾ ਮੁਸਲਮ ਭੱਟੀਆਂ ਤੋਂ ਸ਼ਮਸ਼ੇਰ ਦੇ ਜ਼ੋਰ ਨਾਲ ਫ਼ਤਹ ਕਰਕੇ ਕਪੂਰਥਲਾ ਆਪਣੀ ਰਿਆਸਤ ਦੀ ਰਾਜਧਾਨੀ ਸਥਾਪਤ ਕੀਤੀ।*

ਪੰਥਕ ਜਥੇਦਾਰੀ ਤੋਂ ਵੱਖ ਸਿੰਘਪੁਰੀ ਮਿਸਲ ਦੀ ਵਾਗ ਡੋਰ

*ਰਿਆਸਤ ਕਪੂਰਥਲਾ ਦਾ ਖਿਲਾਰ ੬੫੨ ਵਰਗ ਮੀਲ ਹੈ। ਜਿਸ ਦੀ ਸਾਲਾਨਾ ਆਮਦਨੀ ੪੦ ਲੱਖ ਰੁਪਿਆ ਹੈ।

ਨਵਾਬ ਜੀ ਦੇ ਭਤੀਜੇ ਸਰਦਾਰ ਖੁਸ਼ਾਲ ਸਿੰਘ ਨੇ ਆਪਣੇ ਹੱਥ ਲਈ* ।

ਬਹਾਦਰ ਖੁਸ਼ਾਲ ਸਿੰਘ ਵੀ ਆਪਣੇ ਵਰਯਾਮ ਤਾਇਆ ਜੀ ਵਾਂਗ ਮਹਾਨ ਸੂਰਬੀਰ ਜੋਧਾ ਸੀ ਇਸ ਦੇ ਨਾਲ ਹੀ ਸਿੱਖੀ ਦੇ ਵਾਧੇ ਦੀ ਲਗਨ ਅਤੇ ਦੁਖੀਆਂ ਅਨਾਥਾਂ ਦੀ ਰੱਖਿਆ ਤੇ ਸਹਾਇਤਾ ਕਰਨੀ ਇਹ ਆਪਣੇ ਜੀਵਨ ਦਾ ਮੁਖ ਮੰਤਵ ਸਮਝਦਾ ਸੀ† ।

ਸੰਮਤ ੧੮੨੦ ਬਿ: ਨੂੰ ਖਾਲਸੇ ਨੇ ਜਦ ਸਮਿਲਤ ਸ਼ਕਤੀ ਨਾਲ ਸਰਹਿੰਦ ਪਰ ਚੜ੍ਹਾਈ ਕਰਕੇ ਇਸ ਨੂੰ ਫ਼ਤਹ ਕਰ ਲਿਆ ਤਾਂ ਇਸ ਸਮੇਂ ਸਰਦਾਰ ਖੁਸ਼ਾਲ ਸਿੰਘ ਨੇ ਆਪਣੇ ਜੀਵਨ ਤੋਂ ਹੱਥ ਧੋ ਕੇ ਉਹ ਤੇਗਾਂ ਮਾਰੀਆਂ ਸਨ ਕਿ ਵੇਖਣ ਵਾਲੇ ਹੈਰਾਨ ਰਹਿ ਗਏ ਸਨ । ਇਸ ਫ਼ਤਹ ਨਾਲ ਖਾਲਸੇ ਦੇ ਕਬਜ਼ੇ ਵਿਚ ੫੨ ਲੱਖ ਦਾ ਇਲਾਕਾ ਆ ਗਿਆ। ਜਿਸ ਵਿਚੋਂ ਸਰਦਾਰ ਖੁਸ਼ਾਲ ਸਿੰਘ ਨੇ ਕੰਧੋਲਾ, ਘਨੌਲੀ ਅਤੇ ਭਰਤ ਗੜ੍ਹ, ੧੫੦੦੦੦ ਰੁਪਏ ਆਮਦਨ ਦਾ ਇਲਾਕਾ ਆਪਣੇ ਅਧਿਕਾਰ ਵਿਚ ਲੈ ਲਿਆ।

ਇਸੇ ਤਰ੍ਹਾਂ ਸੰਮਤ ੧੮੨੫ ਨੂੰ ਸ਼ੇਖ ਨਿਜਾਮੋਦੀਨ, ਹਾਕਮ ਜਲੰਧਰ ਪਰ ਧਾਵਾ ਕਰਕੇ ਰਣਤੱਤੇ ਵਿਚ ਉਸ ਨੂੰ ਭਾਰੀ ਹਾਰ ਦਿੱਤੀ ਤੇ ਉਸ ਦਾ ਸਾਰਾ ਇਲਾਕਾ ਫ਼ਤਹ ਕਰਕੇ ਆਪਣੇ ਕਬਜ਼ੇ ਵਿਚ ਕਰ ਲਿਆ। ਇਨ੍ਹਾਂ ਵਿਚੋਂ ਜਾਲੰਧਰ, ਬਲੰਦ ਗੜ੍ਹ, ਹੈਬਤਪੁਰ, ਪੱਟੀ, ਨੂਰਪੁਰ ਅਤੇ ਬਹਿਰਾਮਪੁਰ ਵਿਸ਼ੇਸ਼ ਕਰਕੇ ਲਿਖਣ ਯੋਗ

*ਕਈ ਲੇਖਕਾਂ ਨੇ ਖੁਸ਼ਾਲ ਸਿੰਘ ਨੂੰ ਨਵਾਬ ਕਪੂਰ ਸਿੰਘ ਦਾ ਭਾਈ ਲਿਖਿਆ ਹੈ, ਜੋ ਠੀਕ ਨਹੀਂ ।

†ਸ਼ਮਸ਼ੇਰ ਖਾਲਸਾ ਭਾਗ ੩, ਸਫ਼ਾ ੭੫ ।

ਹਨ। ਇਸ ਸਮੇਂ ਲਗ ਪਗ ਤਿੰਨ ਲੱਖ ਦੀ ਰਿਆਸਤ ਇਸ ਸਰਦਾਰ ਦੇ ਹੱਥ ਆਈ। ਇਸ ਦੇ ਉਪਰੰਤ ਸਰਦਾਰ ਖੁਸ਼ਾਲ ਸਿੰਘ ਨੇ ਆਪਣਾ ਨਿਵਾਸ ਜਲੰਧਰ ਵਿਚ ਰੱਖਿਆ।

ਸਰਦਾਰ ਖੁਸ਼ਾਲ ਸਿੰਘ ਦੇ ਚਲਾਣੇ ਦੇ ਬਾਅਦ ਪਿਤਾ ਦਾ ਸਾਰਾ ਤਾਲਕਾ ਉਸ ਦੇ ਸਪੁੱਤਰ ਸਰਦਾਰ ਬੁੱਧ ਸਿੰਘ ਦੇ ਹੱਥ ਆਇਆ ਜਿਸ ਨੂੰ ਇਸ ਨੇ ਹੋਰ ਵੀ ਵਧਾ ਲਿਆ।

ਸਰਦਾਰ ਬੁੱਧ ਸਿੰਘ ਦੇ ਜੀਵਨ ਵਿਚ ਵੀ ਆਪਣੇ ਪਿਤਾ ਪਿਤਾਮਾ ਦੇ ਸ਼ੁਭ ਗੁਣਾਂ ਦਾ ਝਲਕਾ ਪੈਂਦਾ ਸੀ।

ਇਸ ਸਰਦਾਰ ਦੇ ਸੱਤ ਪੁੱਤਰ ਸਨ। ਇਨ੍ਹਾਂ ਵਿਚੋਂ ਸਰਦਾਰ ਅਮਰ ਸਿੰਘ ਸਭ ਤੋਂ ਵੱਡਾ ਸੀ। ਇਸ ਨੇ ਆਪਣੇ ਪਿਤਾ ਦੀ ਜਾਇਦਾਦ ਅਪਣੇ ਭਾਈਆਂ ਵਿਚ ਇਸ ਪ੍ਰਕਾਰ ਵੰਡ ਦਿਤੀ:—

ਭੂਪਾਲ ਸਿੰਘ ਨੂੰ ਘਨੋਲੀ ਸਣੇ ਇਲਾਕੇ ਦੇ।
ਗੁਪਾਲ ਸਿੰਘ ਨੂੰ ਮਨੋਲੀ।
ਲਾਲ ਸਿੰਘ ਨੂੰ ਬੰਗਾ।
ਹਰਦਿਆਲ ਸਿੰਘ ਨੂੰ ਬੇਲਾ।
ਗੁਰਦਿਆਲ ਸਿੰਘ ਨੂੰ ਅਟੱਲਗੜ੍ਹ।
ਦਿਆਲ ਸਿੰਘ ਨੂੰ ਕੋਧੋਲਾ ਦੇ ਦਿੱਤੀਆਂ ਤੇ ਆਪਣੇ ਲਈ ਭਰਤ ਗੜ੍ਹ ਰੱਖਿਆ।

ਇਹ ਘਰਾਣਾ ਖਾਲਸੇ ਵਿਚ ਬੜਾ ਸਤਿਕਾਰਿਆ ਜਾਂਦਾ ਹੈ। ਇਨ੍ਹਾਂ ਦੇ ਵਿਵਾਹ ਸੰਬੰਧ ਬੜੇ ਬੜੇ ਉੱਚੇ ਘਰਾਣਿਆਂ ਵਿਚ ਹੋਏ ਹਨ। ਜਿਹਾ ਕਿ ਸਰਦਾਰ ਮਨੋਲੀ, ਸਰਦਾਰ ਭਗਵੰਤ ਸਿੰਘ ਸਪੁੱਤਰ ਸਰਦਾਰਾ ਸਿੰਘ ਦੀ ਮਾਤਾ ਰਾਜਾ ਬਦਨ ਸਿੰਘ ਰਈਸ ਮਲੋਦ ਦੀ

ਕੰਨਿਆਂ ਸੀ ਅਤੇ ਇਸ ਦਾ ਪਹਿਲਾ ਵਿਆਹ ਸਰਦਾਰ ਜੀਵਨ ਸਿੰਘ ਸ਼ਹਜ਼ਾਦਪੁਰੀਏ ਦੀ ਲੜਕੀ ਨਾਲ ਹੋਇਆ ਸੀ। ਇਸ ਬੀਬੀ ਦੇ ਚਲਾਣੇ ਦੇ ਉਪਰੰਤ ਦੂਜੀ ਸ਼ਾਦੀ ਸਰਦਾਰ ਬਲਵੰਤ ਸਿੰਘ ਰਈਸ ਅਟਾਰੀ ਦੀ ਸਪੁੱਤਰੀ ਨਾਲ ਹੋਈ। ਇਸੇ ਤਰ੍ਹਾਂ ਸਰਦਾਰ ਭਗਵੰਤ ਸਿੰਘ ਦੀ ਵੱਡੀ ਕੰਨਿਆ ਦਾ ਅਨੰਦ ਕਾਰਜ ਮਹਾਰਾਜਾ ਫ਼ਰੀਦਕੋਟ ਨਾਲ ਹੋਇਆ ਸੀ।

ਇਸ ਘਰਾਣੇ ਦੇ ਕਈ ਸਰਦਾਰ ਅੰਗਰੇਜ਼ੀ ਰਾਜ ਸਮੇਂ ਵੱਡੇ ਵੱਡੇ ਅਹੁਦਿਆਂ ਪਰ ਰਹਿ ਚੁਕੇ ਹਨ ਅਤੇ ਹੁਣ ਵੀ ਹਨ ।

# ਨਵਾਬ ਕਪੂਰ ਸਿੰਘ ਦੀ ਬੰਸਾਵਲੀ






ਦਲੀਪ ਸਿੰਘ

ਨਵਾਬ ਕਪੂਰ ਸਿੰਘ    ਦਾਨ ਸਿੰਘ

ਖੁਸ਼ਾਲ ਸਿੰਘ

ਬੁਧ ਸਿੰਘ    ਸੁਧ ਸਿੰਘ

੧ ਅਮਰ ਸਿੰਘ    ੨ ਭੂਪਾਲ ਸਿੰਘ    ੩ ਗੁਪਾਲ ਸਿੰਘ    ੪ ਲਾਲ ਸਿੰਘ    ੫ ਗੁਰਦਿਆਲ ਸਿੰਘ    ੬ ਹਰਦਿਆਲ ਸਿੰਘ    ੭ ਦਿਆਲ ਸਿੰਘ

ਕ੍ਰਿਪਾਲ ਸਿੰਘ    ਉੱਤਮ ਸਿੰਘ    ਜੈ ਸਿੰਘ

ਪ੍ਰਤਾਪ ਸਿੰਘ    ਅਵਤਾਰ ਸਿੰਘ

ਉਮਰਾਓ ਸਿੰਘ

# ਲਿਖਤ-ਆਧਾਰ ਸੋਮੇ

## ਅੰਗਰੇਜ਼ੀ ਪੁਸਤਕਾਂ

### ਹਿਸਟਰੀ ਆਫ਼ ਦੀ ਸਿਖਜ਼ ਉਰੀਜੁਨ ਐਂਡ ਪ੍ਰਾਗਰਸ ਆਫ਼ ਦੀ ਸਿਖਜ਼ ਇਨ ਇੰਡੀਆ

**ਟ੍ਰੈਕਟਸ**—ਇਹ ਪੁਸਤਕ ਮੇਜਰ ਬ੍ਰੋਨ ਨੇ ਲਿਖੀ ਹੈ। ਲੇਖਕ ਸ਼ਾਹ ਆਲਮ, ਬਾਦਸ਼ਾਹ ਦਿੱਲੀ ਦੇ ਦਰਬਾਰ ਵਿਚ ਅੰਗਰੇਜ਼ਾਂ ਦਾ ਏਲਚੀ ਸੀ। ਇਥੇ ਇਸ ਨੇ ਸਿੱਖਾਂ ਬਾਰੇ ਬਹੁਤ ਕੁਝ ਵਾਕਫ਼ੀ ਪ੍ਰਾਪਤ ਕਰ ਲਈ। ਪਰ ਟ੍ਰੈਕਟਾਂ ਵਿਚ ਕਈ ਗੱਲਾਂ ਨਿਰਮੂਲ ਵੀ ਲਿਖ ਗਿਆ ਹੈ।

**ਹਿਸਟਰੀ ਆਫ ਦੀ ਸਿਖਜ਼**—ਇਹ ਇਤਿਹਾਸ ਜੋਜ਼ਫ ਡੇਵਡ ਕਨਿੰਘਮ ਨੇ ਲਿਖਿਆ ਹੈ। ਸੰਨ ੧੮੩੭ ਵਿਚ ਇਹ ਲੁਧਿਆਣੇ ਵਿਚ ਸਹਾਇਕ ਰਾਜਸੀ ਏਜੰਟ ਨੀਯਤ ਹੋਇਆ। ਇਹ ਲਗ ਪਗ ਅੱਠ ਸਾਲ ਸਿੱਖਾਂ ਵਿਚ ਰਿਹਾ। ਸਿੱਖਾਂ ਦੀ ਬੀਰਤਾ ਅਤੇ ਆਚਰਨ ਨੂੰ ਵੇਖ ਕੇ ਇਹ ਐਸਾ ਪ੍ਰਭਾਵਤ ਹੋਇਆ ਕਿ ਜਦ ਸੰਨ ੧੮੪੪ ਵਿਚ ਇਸ ਨੂੰ ਸਿੱਖ ਰਿਆਸਤਾਂ ਅਤੇ ਖਾਲਸਾ ਰਾਜ ਦੀ ਫ਼ੌਜ ਬਾਰੇ ਰਪੋਰਟ ਤਿਆਰ ਕਰਨ ਦਾ ਹਕੂਮਤ ਵਲੋਂ ਹੁਕਮ

ਮਿਲਿਆ ਤਾਂ ਸਾਰੇ ਰਾਜਸੀ ਲਿਖਤੀ ਕਾਗ਼ਜ਼ਾਂ ਦੇ ਵਾਚਣ ਦਾ ਇਸ ਨੂੰ ਸਮਾਂ ਮਿਲਿਆ ਤਾਂ ਰਪੋਰਟ ਦੇ ਨਾਲ ਨਾਲ ਇਸ ਨੇ ਉਹ ਮਸਾਲਾ ਸਿੱਖਾਂ ਦੀ ਹਿਸਟਰੀ ਲਿਖ਼ਣ ਵਿਚ ਵੀ ਵਰਤਣਾ ਅਰੰਭ ਦਿੱਤਾ। ਲਾਰਡ ਡਲਹੌਜ਼ੀ ਨੇ ਇਸ ਦੇ ਇਸ ਕੰਮ ਨੂੰ ਇਨ੍ਹਾਂ ਦੋਹਾਂ ਗੱਲਾਂ ਕਾਰਨ ਪਸੰਦ ਨਾ ਕੀਤਾ। ਪਹਿਲੀ ਬਿਨਾਂ ਵੱਡੇ ਅਫ਼ਸਰਾਂ ਤੋਂ ਆਗਿਆ ਲਏ ਦੇ ਸਰਕਾਰੀ ਕਾਗਜ਼ ਪੱਤਰ ਜ਼ਾਤੀ ਕੰਮ ਲਈ ਵਰਤਣਾ, ਦੂਜਾ ਜਿਸ ਸਮੇਂ ਵਿਚ ਇਹ ਹਿਸਟਰੀ ਲਿਖੀ ਸੀ ਉਸ ਦੀ ਉਹ ਹਕੂਮਤ ਤੋਂ ਤਲਬ ਲੈਂਦਾ ਸੀ। ਇਸ ਦਾ ਕਿਸੇ ਜ਼ਾਤੀ ਕੰਮ ਵਿਚ ਸਮਾਂ ਲਾਣਾ ਅਯੋਗ ਸੀ, ਇਸ ਪਰ ਇਸ ਦੀ ਪੈਨਸ਼ਨ ਰੋਕ ਦਿੱਤੀ ਗਈ। ਇਸ ਹਿਸਟਰੀ ਵਿਚ ਕਈ ਥਾਈਂ ਸਿੱਖਾਂ ਲਈ ਸਤਿਕਾਰ ਵੀ ਪਾਇਆ ਜਾਂਦਾ ਹੈ ਪਰ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਘਰਾਣੇ ਦੇ ਕੁਝ ਜੀਵਾਂ ਬਾਰੇ ਸੁਣੀਆਂ ਸੁਣਾਈਆਂ ਬੇਬੁਨਿਆਦ ਗੱਲਾਂ ਲਿਖ ਕੇ ਉਨ੍ਹਾਂ ਨਾਲ ਅਨਿਆਂ ਕੀਤਾ ਹੈ।

**ਹਿਸਟਰੀ ਆਫ਼ ਦੀ ਸਿਖਜ਼, ਮੈਕਗ੍ਰੇਗਰ**— ਮਿਸਲਾਂ ਬਾਰੇ ਵਾਕਫ਼ੀ ਚੰਗੀ ਦਿੰਦਾ ਹੈ। ਪਰ ਇਸ ਲੇਖਕ ਦੀ ਖੋਜ ਸਰਸਰੀ ਹੈ, ਸੰਨ ਸਾਲ ਵੀ ਗਲਤ ਹਨ। ਜੇ ਹੋਰਨਾਂ ਲਿਖਤਾਂ ਦੀ ਸਹਾਇਤਾ ਨਾਲ ਵਾਚੀ ਜਾਏ ਤਾਂ ਚੋਖੀ ਵਾਕਫ਼ੀ ਮਿਲਦੀ ਹੈ।

**ਹਿਸਟਰੀ ਆਫ਼ ਦੀ ਪੰਜਾਬ**--ਇਹ ਸੱਯਦ ਮੁਹੰਮਦ ਲਤੀਫ਼ ਲਾਹੌਰੀ ਨੇ ਲਿਖੀ ਹੈ। ਪੰਜਾਬ ਤੇ ਸਿੱਖਾਂ ਸਬੰਧੀ ਵਾਕਫ਼ੀ ਬਹੁਤੀ ਹੈ ਪਰ ਵਧੇਰੀ ਲਿਖਤ ਪੱਖਪਾਤ ਦੀ ਰੰਗਤ ਵਿਚ ਰੰਗੀ

ਹੋਈ ਹੈ। ਫਿਰ ਵੀ ਬਹੁਤ ਕੁਝ ਮਸਾਲਾ ਇਸ ਸੋਮੇ ਤੋਂ ਮਿਲਦਾ ਹੈ।

**ਏ ਹਿਸਟਰੀ ਆਫ਼ ਦੀ ਸਿਖਜ਼**—ਲੇਖਕ ਡਾਕਟਰ ਹਰੀ ਰਾਮ ਗੁਪਤਾ। ਗੁਪਤਾ ਨੇ ਇਸ ਪੁਸਤਕ ਦੇ ਲਿਖਦਿਆਂ ਬੜੀ ਡੂੰਘੀ ਖੋਜ ਤੋਂ ਕੰਮ ਲਿਆ ਹੈ। ਵਿਸ਼ੇਸ਼ ਕਰਕੇ ਸੰਨ ੧੭੩੯-੧੭੬੮ ਦੇ ਸਮੇਂ ਦੀਆਂ ਘਟਨਾਵਾਂ ਬਹੁਮੁੱਲੇ ਮਸਾਲੇ ਦਾ ਖ਼ਜ਼ਾਨਾ ਹੈ।

**ਟ੍ਰੰਸ ਫਾਰ ਮਿਸ਼ਨ ਆਫ਼ ਸਿਖ ਇਜ਼ਮ**—ਇਹ ਡਾਕਟਰ ਗੋਕਲ ਚੰਦ ਨਾਰੰਗ ਦੀ ਲਿਖਤ ਹੈ। ਸਿਖ ਇਤਿਹਾਸ ਬਾਰੇ ਚੋਖੀ ਖੋਜ ਤੋਂ ਕੰਮ ਲਿਆ ਗਿਆ ਹੈ। ਕਈ ਵਾਕਿਆਤ ਸਿੱਖੀ ਦ੍ਰਿਸ਼ਟੀ-ਕੋਣ ਨਾਲ ਮੇਲ ਨਹੀਂ ਖਾਂਦੇ, ਪਰ ਜੇ ਗਹੁ ਨਾਲ ਅਤੇ ਹੋਰਨਾਂ ਇਤਿਹਾਸਾਂ ਦੀ ਸਹਾਇਤਾ ਨਾਲ ਇਸ ਨੂੰ ਵਾਚਿਆ ਜਾਏ ਤਾਂ ਮਿਸਲਾਂ ਦੇ ਸਮੇਂ ਨੂੰ ਚੰਗੀ ਤਰ੍ਹਾਂ ਸਪੱਸ਼ਟ ਕੀਤਾ ਹੈ।

**ਰਾਜਾਜ਼ ਆਫ਼ ਦੀ ਪੰਜਾਬ ਤੇ ਰਈਸਾਨੇ ਪੰਜਾਬ**—ਇਹ ਦੋਵੇਂ ਇਤਿਹਾਸਕ ਪੁਸਤਕਾਂ ਸਰ ਲੈਪਲ ਗ੍ਰਿਫਨ ਨੇ ਅੰਗਰੇਜ਼ੀ ਸਰਕਾਰ ਦੀ ਇੱਛਾ ਅਨੁਸਾਰ ਲਿਖੀਆਂ ਹਨ। ਲੇਖਕ ਦੀ ਲਿਖਤ-ਸ਼ੈਲੀ ਉਚੇ ਜਰਜੇ ਦੀ ਹੈ ਅਤੇ ਆਪ ਦੀਆਂ ਪੁਸਤਕਾਂ ਇਤਿਹਾਸਕ ਮਸਾਲੇ ਨਾਲ ਭਰਪੂਰ ਹਨ। ਪਰ ਲੇਖਕ ਦੀਆਂ ਰੁਚੀਆਂ ਦਾ ਝੁਕਾਵ ਖਾਲਸੇ ਦੇ ਉਚ ਗੁਣਾਂ ਨੂੰ ਨੀਵਾਂ ਦਸਣ ਵਲ ਸਪੱਸ਼ਟ ਦਿਸਦਾ ਹੈ। ਇਨ੍ਹਾਂ ਪੁਸਤਕਾਂ ਦੀ ਵਰਤੋਂ ਬੜੀ ਸਿਆਣਪ ਨਾਲ ਕਰਨੀ ਚਾਹੀਦੀ ਹੈ ਨਹੀਂ ਤਾਂ ਭਾਰੀ ਭੁਲੇਖਿਆਂ ਦਾ ਸ਼ਿਕਾਰ ਹੋ ਜਾਣਾ ਸੰਭਵ ਹੈ।

**ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼**—ਇਹ ਹਿਸਟਰੀ ਖਾਲਸੇ ਦੇ ਪ੍ਰਸਿੱਧ ਦੋ ਖੋਜੀ ਵਿਅੱਕਤੀਆਂ ਨੇ ਮਿਲ ਕੇ ਲਿਖੀ ਹੈ। ਪ੍ਰਿੰਸੀਪਲ ਤੇਜਾ ਸਿੰਘ ਅਤੇ ਪ੍ਰੋਫੈਸਰ ਗੰਡਾ ਸਿੰਘ ਇਹ ਦੋਵੇਂ ਲੇਖਕ ਬੜੀ ਸੂਖਮ ਸੂਝ ਬੂਝ ਵਾਲੇ ਹਨ। ਥੋੜੇ ਜਿਹੇ ਸ਼ਬਦਾਂ ਵਿਚ ਬਹੁਤ ਸਾਰਾ ਮਸਾਲਾ ਜਿਹੜਾ ਇਸ ਪੁਸਤਕ ਤੋਂ ਪਾਠਕਾਂ ਨੂੰ ਮਿਲਦਾ ਹੈ ਹੋਰਥੋਂ ਕਿਤੇ ਵੀ ਨਹੀਂ ਮਿਲਦਾ। ਇਹ ਪੁਸਤਕ ਵਾਕਫੀ ਦਾ ਭੰਡਾਰ ਹੈ।

**ਦੀ ਸਿਖਜ਼**—ਇਹ ਜਨਰਲ ਗਾਰਡਨ ਦੀ ਲਿਖਤ ਹੈ। ਲੇਖਕ ਦਾ ਵਧੇਰਾ ਸਮਾਂ ਸਿੱਖ ਰਜਮੰਟਾਂ ਵਿਚ ਰਹਿਣ ਦੇ ਕਾਰਨ ਉਸ ਨੇ ਇਨ੍ਹਾਂ ਸੂਰਬੀਰਾਂ ਦੇ ਉਚ ਆਚਰਨ ਅਤੇ ਬੀਰਤਾ ਨੂੰ ਵੇਖਕੇ ਬੜੇ ਸੁੰਦਰ ਢੰਗ ਨਾਲ ਦਰਸਾਇਆ ਹੈ। ਲੇਖਕ ਦੀ ਲਿਖਤ ਤੋਂ ਖਾਲਸਈ ਸ਼ਾਨ ਚੋ ਚੋ ਪੈਂਦੀ ਹੈ। ਦਲਾਂ ਤੇ ਮਿਸਲਾਂ ਸਮੇਂ ਦੇ ਖਾਲਸੇ ਦੇ ਜੀਵਨ ਨੂੰ ਬੜੀ ਹੀ ਯੋਗਤਾ ਨਾਲ ਪ੍ਰਗਟਾਇਆ ਹੈ। ਇਹ ਪੁਸਤਕ ਵਾਕਫ਼ੀ ਦਾ ਭੰਡਾਰ ਹੈ।

**ਏ ਰੀਪੋਰਟ ਆਨ ਦੀ ਸਿਖਜ਼**—ਇਹ ਰਪੋਟ ਕਰਨਲ ਪੋਲੀਅਰ ਨੇ ਸਿੱਖਾਂ ਬਾਰੇ ਈਸਟ ਇੰਡੀਆ ਕੰਪਨੀ ਦੇ ਰਾਜਸੀ ਵਿਭਾਗ ਦੇ ਹੁਕਮ ਨਾਲ ਡੂੰਘੀ ਖੋਜ ਦੇ ਉਪਰੰਤ ਤਿਆਰ ਕੀਤੀ ਸੀ। ਇਹ ਲਿਖਤ ਸਿੱਖਾਂ ਦੀ ਰਹਿਣੀ ਬਹਿਣੀ, ਸਿੱਖਾਂ ਦਾ ਖਾਣਾ ਪਹਿਨਣਾ, ਉਨ੍ਹਾਂ ਦੀ ਜੀਵਨ ਜੁਗਤੀ ਆਦਿ ਦੀ ਵਾਕਫ਼ੀ ਲਈ ਅੰਗਰੇਜ਼ੀ ਵਿਚ ਸਭ ਤੋਂ ਪੁਰਾਣੀ ਲਿਖਤ ਹੈ। ਲੇਖਕ ਨੇ ਜਿਸ ਸਚਾਈ ਅਤੇ ਅਸਲੀਅਤ ਨੂੰ ਦਿਆਨਤਦਾਰੀ ਨਾਲ

ਨਿਭਾਇਆ ਹੈ, ਇਹ ਮਸਲਾ ਕ੍ਰਿਤੇ ਹੋਰ ਥਾਂ ਨਹੀਂ ਮਿਲਦਾ। ਫਾਰਸਟਰ ਨੇ ਆਪਣੀ ਪੁਸਤਕ ਵਿਚ ਇਸ ਰਪੋਟ ਤੋਂ ਹੀ ਵਧੇਰਾ ਮਸਾਲਾ ਲਿਆ ਹੈ। ਇਹ ਬੰਦਾ ਸਿੰਘ ਦੀ ਸ਼ਹੀਦੀ ਦੇ ਬਾਅਦ ਦੇ ਸਿੰਘਾਂ ਦੇ ਜੀਵਨ ਦੀ ਆਰਸੀ ਹੈ ।

## ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ—

੧੭੮੨ ਵਿਚ ਫਾਰਸਟਰ ਈਸਟ ਇੰਡੀਆ ਕੰਪਨੀ ਦੇ ਮੂਲਕੀ ਵਿਭਾਗ ਦਾ ਕਰਿੰਦਾ ਸੀ। ਇਸ ਨੇ ਪੰਜਾਬ ਅਤੇ ਹਮਾਲੀਏ ਦੀ ਪਰਬਤ ਧਾਰ ਦੇ ਨੀਵੇਂ ਇਲਾਕੇ ਦਾ ਸਫ਼ਰ ਕੀਤਾ ਸੀ ।

ਇਸ ਯਾਤਰਾ ਸਮੇਂ ਇਸ ਨੇ ਪੰਜਾਬ ਵਿਚ ਸਿੱਖੀ ਜੀਵਨ ਦੇ ਹਰ ਪੱਖ ਬਾਰੇ ਐਨੀ ਡੂੰਘੀ ਖੋਜ ਕੀਤੀ ਹੈ ਕਿ ਪੜ੍ਹ ਕੇ ਹੈਰਾਨ ਹੋ ਜਾਈਦਾ ਹੈ। ਇਸ ਸਾਰੀ ਖੋਜ ਨੂੰ ਬੜੇ ਉੱਤਮ ਢੰਗ ਨਾਲ ਇਸ ਨੇ ਦਰਸਾਣ ਦਾ ਯਤਨ ਕੀਤਾ ਹੈ ।

ਕਰਨਲ ਪੋਲੀਅਰ ਦੇ ਬਾਅਦ ਇਹ ਦੂਜਾ ਲੇਖਕ ਹੈ ਜਿਸ ਨੇ ਸਿੱਖੀ ਆਚਰਣ ਨੂੰ ਅਸਲ ਰੂਪ ਵਿਚ ਸਮਝਿਆ ਹੈ। ਇਸ ਨੇ ਦੂਰ-ਦ੍ਰਿਸ਼ਟੀ ਦੇ ਅਧਾਰ ਪਰ ਸਿੱਖਾਂ ਦੇ ਭਵਿਖਤ ਬਾਰੇ ਕੁਝ ਲਿਖਤ ਲਿਖੀ ਸੀ ਜੇਹੜੀ ਅਗੇ ਜਾ ਕੇ ਅੱਖਰ ਅੱਖਰ ਠੀਕ ਸਿੱਧ ਹੋਈ। ਸਿੱਖਾਂ ਬਾਰੇ ਇਸ ਦੀ ਵਾਕਫ਼ੀ ਬਹੁਮੱਲੀ ਹੈ। ਇਹ ਬੜਾ ਸਿਆਣਾ ਲੇਖਕ ਹੈ।

## ਹਿਸਟਰੀ ਆਫ਼ ਦੀ ਗੁਰਦਵਾਰਾ ਸ਼ਹੀਦ ਗੰਜ ਲਾਹੌਰ—

ਇਹ ਸਰਦਾਰ ਗੰਡਾ ਸਿੰਘ ਦੀ ਲਿਖਤ ਹੈ। ਪੁਸਤਕ ਬੜੀ ਖੋਜ ਨਾਲ ਲਿਖੀ ਗਈ ਹੈ। ਸ਼ਹੀਦ ਗੰਜ ਸਿੰਘਣੀਆਂ ਬਾਰੇ ਇਸ ਵਿਚ ਬਹੁਮੁੱਲੀ ਵਾਕਫ਼ੀ ਮਿਲਦੀ ਹੈ। ਉਸ ਕਰੜੇ ਸਮੇਂ ਦ ਮੂੰਹ ਬੋਲਦਾ ਅਕਟ ਇਤਿਹਾਸ ਹੈ।

# ਫ਼ਾਰਸੀ ਪੁਸਤਕਾਂ

**ਖ਼ਜ਼ਾਨਾ ਏ ਅਮੀਰਾਂ**—ਗ਼ੁਲਾਮ ਅਲੀ ਬਲਗ੍ਰਾਮੀ (੧੭੬੩ ਈ:) ਲੇਖਕ ਪੰਜਾਬ ਵਿਚ ਫਿਰ ਕੇ ਵਾਕਿਆਤ ਇਕੱਠੇ ਕਰਦਾ ਰਿਹਾ ਸੀ। ਸੰਨ ੧੭੬੧ ਵਿਚ ਖਾਲਸੇ ਦਾ ਲਾਹੌਰ ਪਰ ਕਬਜ਼ਾ ਕਰਨਾ ਇਸ ਦੀ ਅੱਖੀਂ ਡਿਠੀ ਘਟਨਾ ਸੀ, ਜਿਸ ਨੂੰ ਇਸ ਨੇ ਸਵਿਸਥਾਰ ਕਾਨੀ-ਬੰਦ ਕੀਤਾ ਸੀ। ਇਸ ਤਰ੍ਹਾਂ ਵੱਡਾ ਘਲੂਘਾਰਾ ਅਤੇ ਬਾਬਾ ਆਲਾ ਸਿੰਘ. ਦਾ ਪਾਨੀਪਤ ਦੇ ਮੈਦਾਨ ਜੰਗ ਵਿਚ ਮਰਹਟਿਆਂ ਨੂੰ ਰਸਦ ਆਦਿ ਦੀ ਸਹਾਇਤਾ ਦੇਣ ਬਾਰੇ ਇਸ ਚੰਗੇ ਖੋਲ੍ਹਵੇਂ ਸਮਾਚਾਰ ਦਿਤੇ ਹਨ।

**ਜਹਾਨ ਕੁਸ਼ਾ, ਜਹਾਨ ਕੁਸ਼ਾ ਏ ਨਾਦਰੀ**—

ਇਹ ਪੁਸਤਕ ਮੁਹੰਮਦ ਮੈਦੀ ਅਲੀ ਖਾਨ ਨੇ ਲਿਖੀ ਹੈ ਜੋ ਨਾਦਰ ਸ਼ਾਹ ਦਾ ਪੇਸ਼ਕਾਰ ਸੀ। ਇਸ ਨੇ ਨਾਦਰ ਸ਼ਾਹ ਦੀ ਹਿੰਦ ਪਰ ਚੜ੍ਹਾਈ ਦੇ ਵਾਕਿਆਤ ਬੜੇ ਵਿਸਥਾਰ ਨਾਲ ਦਿੱਤੇ ਹਨ।

**ਜੰਗ ਨਾਮਾ**—ਲਿਖਤ ਕਾਜ਼ੀ ਨੂਰ ਮੁਹੰਮਦ। ਇਹ ਲੇਖਕ ਕਿਲਾਤ ਦੇ ਲਾਗੇ ਇਕ ਪਿੰਡ ਦਾ ਵਸਨੀਕ ਸੀ।ਇਹ ਖ਼ਾਨ ਕਿਲਾਤ, ਨਸੀਰ ਖ਼ਾਨ, ਨਾਲ ਐਹਮਦ ਸ਼ਾਹ ਅਬਦਾਲੀ ਦੀ ਸਹਾਇਤਾ ਲਈ ਪੰਜਾਬ ਆਇਆ ਸੀ। ਇਹ ਪੁਸਤਕ ਲੇਖਕ ਨੇ ਖਾਲਸੇ ਤੇ ਐਹਮਦ ਸ਼ਾਹ ਅਬਦਾਲੀ ਦੇ ਸੰਗਰਾਮਾਂ ਵਿਚ ਬਲ-ਪ੍ਰੀਖਿਆ ਦੇ ਕਾਰਨਾਮੇ ਆਪਣੀ ਅੱਖੀਂ ਵੇਖ ਕੇ ਲਿਖੀ ਸੀ। ਅਰੰਭ ਵਿਚ ਇਸ ਦਾ ਮਨ ਖਾਲਸੇ ਬਾਰੇ ਘ੍ਰਿਣਾ ਨਾਲ ਭਰਿਆ ਪਿਆ ਸੀ ਪਰ ਸਮਾਂ ਮਿਲਣ ਪਰ ਜਿਉਂ ਜਿਉਂ ਇਸ ਨੇ ਖਾਲਸੇ ਦੇ ਉੱਚ ਗੁਣ ਤੇ ਬੇਮਿਸਾਲ

ਬੀਰਤਾ, ਪਵਿੱਤਰ ਆਚਰਨ, ਸਾਦਾ ਤੇ ਸੁੱਚਾ ਜੀਵਨ ਡਿੱਠਾ ਤਾਂ ਇਸ ਦਾ ਹਿਰਦਾ ਨਫ਼ਰਤ ਦੀ ਥਾਂ ਸਤਿਕਾਰ ਨਾਲ ਭਰਪੂਰ ਹੋ ਗਿਆ ਸੀ। ਅਜਾਣ-ਪੁਣੇ ਸਮੇਂ ਖਾਲਸੇ ਲਈ ਅਯੋਗ ਸ਼ਬਦ ਵੀ ਇਸ ਵਰਗੇ ਕਿਸੇ ਘਟ ਹੀ ਵਰਤੇ ਹੋਣੇ ਹਨ, ਪਰ ਜਦ ਗੁਣ ਵੇਖੇ ਤਾਂ ਇਸ ਜਿਹਾ ਸ਼ਾਨਦਾਰ ਲਫ਼ਜ਼ਾਂ ਵਿਚ ਖਾਲਸੇ ਦੀ ਮਹਿਮਾ ਕਰਨ ਵਾਲਾ ਵੀ ਕੋਈ ਕੋਈ ਮਿਲੇਗਾ। ਐਸਾ ਕੋਈ ਉੱਚਾ ਪਦ ਨਹੀਂ ਜੇਹੜਾ ਇਸ ਨੇ ਖਾਲਸੇ ਦੇ ਨਾਂ ਨਾਲ ਨਾ ਜੋੜਿਆ ਹੋਵੇ। ਇਹ ਪੁਸਤਕ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਵਡਮੁਲੀ ਚੀਜ਼ ਹੈ।

**ਸ਼ਾਹ ਆਲਮ ਨਾਮਾ**—ਲੇਖਕ ਗ਼ੁਲਾਮ ਅਲੀ ਖਾਨ। ਇਹ ਭਿਖਾਰੀ ਖਾਨ ਦਾ ਪੁਤਰ ਸੀ ਜਿਸ ਨੂੰ ਮੀਰ ਮਨੂੰ ਦੀ ਇਸਤ੍ਰੀ 'ਮੁਗ਼ਲਾਨੀ ਬੇਗ਼ਮ' ਕਾਮ-ਨਿਸ਼ਿਆਈ ਹੋਈ ਨੇ ਸੰਨ ੧੭੫੩ ਵਿਚ ਬੜੀ ਨਿਰਦਯਤਾ ਨਾਲ ਖੇਦ ਦੇ ਕੇ ਕਤਲ ਕੀਤਾ ਸੀ। ਇਸ ਨੇ ਪੰਜਾਬ ਦੇ ਉਸ ਸਮੇਂ ਦੇ ਬੜੇ ਸੋਹਣੇ ਹਾਲ ਲਿਖੇ ਹਨ। ਵਿਸ਼ੇਸ਼ ਕਰਕੇ ਮੀਰ ਮਨੂੰ ਅਤੇ ਮੁਗਲਾਣੀ ਬੇਗਮ ਦੇ ਜੀਵਨ ਪਰ ਚੋਖਾ ਪ੍ਰਕਾਸ਼ ਪਾਇਆ ਹੈ।

**ਸੈਰੁਲਮਤਾਖਰੀਨ**—ਇਸ ਪੁਸਤਕ ਵਿਚ ਗੁਲਾਮ ਹੁਸੈਨ ਨ ਸੰਨ ੧੭੦੭ ਤੋਂ ੧੭੯੨ ਤਕ ਦਾ ਇਤਿਹਾਸ ਲਿਖਿਆ ਹੈ। ਇਸ ਵਿਚ ਸਿੱਖਾਂ ਸਬੰਧੀ ਚੋਖੇ ਵਾਕਿਆਤ ਮਿਲਦੇ ਹਨ, ਪਰ ਇਨ੍ਹਾਂ ਨੂੰ ਬੜੀ ਸਿਆਣਪ ਨਾਲ ਪੜ੍ਹਨ ਦੀ ਲੋੜ ਹੈ, ਨਹੀਂ ਤਾਂ ਕਈ ਥਾਈਂ ਭਾਰੀ ਭੁਲੇਖਿਆਂ ਵਿਚ ਪੈ ਜਾਣ ਦਾ ਡਰ ਹੈ।

**ਖਾਲਸਾ ਨਾਮਾ**—ਇਸ ਪੁਸਤਕ ਵਿਚ ਬਖ਼ਤ ਮਲ ਨੇ

ਖਾਲਸੇ ਦਾ ਇਤਿਹਾਸ ਆਪਣੀ ਸਮਝ ਅਨੁਸਾਰ ਵਿਸਥਾਰ ਪੂਰਬਕ ਲਿਖਿਆ ਹੈ।

**ਕਿਤਾਬੇ ਤਾਰੀਖੇ ਪੰਜਾਬ**--ਲੇਖਕ ਖੁਸ਼ਵਕਤ ਰਾਏ। ਖੁਸ਼ਵਕਤ ਰਾਏ ਈਸਟ ਇੰਡੀਆ ਕੰਪਨੀ ਦਾ ਏਜੰਟ ਸੀ। ਇਸ ਨੇ ਆਪਣੇ ਅੰਨ-ਦਾਤਿਆਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਦੇ ਲੋਭ ਵਿਚ ਖਾਲਸਾ ਧਰਮ ਤੇ ਇਤਿਹਾਸ ਬਾਰੇ ਜਾਣ ਬੁਝ ਕੇ ਭਿਆਨਕ ਭੁਲਾਂ ਲਿਖੀਆਂ ਹਨ, ਜਿਨ੍ਹਾਂ ਨੂੰ ਪ੍ਰਿੰਸਪ ਆਦਿ ਅੰਗਰੇਜ਼ੀ ਲੇਖਕਾਂ ਨੇ ਆਪਣੀਆਂ ਪੁਸਤਕਾਂ ਵਿਚ ਬਿਨਾ ਖੋਜੇ ਨਕਲ ਕਰਕੇ ਸਿੱਖਾਂ ਬਾਰੇ ਵੱਡੇ ਟਪਲੇ ਖਾਧੇ ਹਨ। ਇਹ ਪੁਸਤਕ ਅੱਖਾਂ ਖੋਲ੍ਹ ਕੇ ਪੜ੍ਹਨ ਵਾਲੀ ਹੈ।

**ਤਾਰੀਖ਼ੇ ਪੰਜਾਬ**—ਇਹ ਪੁਸਤਕ ਐਹਮਦਸ਼ਾਹ ਬਟਾਲਵੀ ਨੇ ਲਿਖੀ ਹੈ। ਸਿੱਖਾਂ ਬਾਰੇ ਇਹ ਸਵਿਸਥਾਰ ਲਿਖਤੀ ਇਤਿਹਾਸ ਹੈ। ਇਸ ਨੇ ਵਧੇਰਾ ਘਨੱਈਆ ਅਤੇ ਰਾਮਗੜ੍ਹੀਆ ਮਿਸਲ ਦਾ ਹਾਲ ਦਿੱਤਾ ਹੈ।

**ਰਿਸਾਲਾ-ਏ-ਸਾਹਿਬ ਨਿਮਾ ਚਾਰ ਬਾਗ਼ੇ ਪੰਜਾਬ**

ਇਸ ਦਾ ਲੇਖਕ ਗਨੇਸ਼ ਦਾਸ, ਗੁਜਰਾਤ ਦੇ ਕਾਨੂੰਗੋਆਂ ਦੇ ਘਰਾਣੇ ਵਿਚੋਂ ਸੀ। ਇਸ ਨੇ ਪੰਜਾਬ ਦੇ ਹਾਲ ਬੜੇ ਵਿਸਥਾਰ ਨਾਲ ਲਿਖੇ ਹਨ। ਇਸ ਪੁਸਤਕ ਤੋਂ ਸਿੱਖਾਂ ਬਾਰੇ ਚੋਖੀ ਵਾਕਫ਼ੀ ਮਿਲਦੀ ਹੈ।

**ਉਮਦਾਤ-ਉਤ ਤਵਾਰੀਖ**-ਇਸ ਦਾ ਲੇਖਕ ਸੋਹਨ ਲਾਲ ਸੂਰੀ ਹੈ। ਇਸ ਦਾ ਕਰਤਾ ਮਹਾਰਾਜਾ ਰਣਜੀਤ ਸਿੰਘ ਦੇ

ਦਰਬਾਰ ਵਿਚ ਰੋਜ਼ਨਾਮਚਾ ਨਵੀਸ ਸੀ। ਇਸ ਨੇ ਪੰਜਾਬ ਵਿਚ ਵਾਪਰੀਆਂ ਘਟਨਾਵਾਂ ਨੂੰ ਨਾਲੋ ਨਾਲ ਆਪਣੀ ਪੁਸਤਕ ਵਿਚ ਕਾਨੀ-ਬੰਦ ਕੀਤਾ ਸੀ। ਇਸ ਨੇ ਆਪਣੇ ਤੋਂ ਪਹਿਲਾਂ ਦੇ ਸਮਾਚਾਰ ਆਪਣੇ ਪਿਤਾ ਗਨਪਤ ਰਾਇ, ਜੋ ਸ਼ੇਰਿ-ਪੰਜਾਬ ਦੇ ਪਿਤਾ ਪਿਤਾਮਾ ਦੀ ਨੌਕਰੀ ਵਿਚ ਸੀ, ਉਸ ਦੀਆਂ ਲਿਖਤਾਂ ਤੋਂ ਲਏ ਸਨ। ਵਧੇਰਾ ਮਸਾਲਾ ਇਸ ਨੇ ਬਖਤ ਮਲ ਦੇ ਖਾਲਸਾਨਾਮੇ ਅਤੇ ਤਾਰੀਖੇ ਪੰਜਾਬ ਐਹਮਦ ਸ਼ਾਹੀ ਵਿਚੋਂ ਉਤਾਰਾ ਕੀਤਾ ਹੈ। ਲੇਖਕ ਡੋਗਰਿਆਂ ਦੇ ਧੜੇ ਦਾ ਹਾਮੀ ਸੀ। ਇਸ ਦੇ ਵਾਕਿਆਤ ਸੋਚ ਕੇ ਵਰਤਣ ਵਾਲੇ ਹਨ।

**ਤਾਰੀਖੇ ਪੰਜਾਬ**—ਇਹ ਬੂਟੇ ਸ਼ਾਹ ਅਸਲ ਨਾਂ ਗੁਲਾਮ ਮੁਹੀਉ ਦੀਨ ਨੇ ਰਚੀ ਸੀ। ਲੇਖਕ ਈਸਟ ਇੰਡੀਆ ਕੰਪਨੀ ਦੀ ਨੌਕਰੀ ਵਿਚ ਸੀ। ਇਹ ਪੁਸਤਕ ਉਸ ਨੇ ਸਰ ਡੇਵਡ ਅਕਟਰ ਲੋਨੀ ਦੀ ਇੱਛਾ ਅਨੁਸਾਰ ਲਿਖੀ। ਜਿਸ ਨੂੰ ਗਹੁ ਨਾਲ ਪੜ੍ਹਿਆਂ ਚੋਖੀ ਵਾਕਫ਼ੀ ਮਿਸਲਾਂ ਬਾਰੇ ਮਿਲਦੀ ਹੈ।

**ਮੁਹਾਰਬਾਤੇ ਸਲਾਤੀਨੇ ਦੁਰਾਨੀ**-ਇਹ ਪੁਸਤਕ ਅਬਦੁਲ ਕਰੀਮ ਨੇ ਲਿਖੀ ਹੈ। ਲੇਖਕ ਅਗਰੇਜ਼ਾਂ ਦੀ ਨੌਕਰੀ ਵਿਚ ਸੀ ਅਤੇ ਲੁਧਿਆਣੇ ਰਹਿੰਦਾ ਸੀ। ਇਸ ਨੇ ਸਿੰਘਾਂ ਅਤੇ ਦੁਰਾਨੀਆਂ ਦੇ ਸੰਗਰਾਮਾਂ ਦਾ ਵੇਰਵਾ ਖੋਲ੍ਹ ਕੇ ਦਿੱਤਾ ਹੈ।

**ਇਬਰਤਨਾਮਾ**-ਇਹ ਅਲੀਉਦੀਨ ਲਾਹੌਰੀ ਦੀ ਲਿਖਤ ਹੈ। ਇਹ ਵੀ ਕੰਪਨੀ ਦਾ ਨੌਕਰ ਸੀ। ਇਸ ਪੁਸਤਕ ਵਿਚ ਅਰੰਭ ਤੋਂ ਖਾਲਸੇ ਦੇ ਸਮਾਚਾਰ ਇਸ ਕਾਨੀ-ਬੰਦ ਕੀਤੇ ਹਨ।

# ਗੁਰਮੁਖੀ ਪੁਸਤਕਾਂ

**ਮਹਿਮਾ ਪ੍ਰਕਾਸ਼ ਕਵਿਤਾ** ਇਸ ਪੁਸਤਕ ਵਿਚ ਬਾਬਾ ਸਰੂਪ ਦਾਸ ਭੱਲੇ ਨੇ ਸਤਿਗੁਰੂ ਸਾਹਿਬਾਨ ਤੇ ਖਾਲਸੇ ਦੇ ਹਾਲਾਤ ਚੋਖੇ ਵਿਸਥਾਰ ਨਾਲ ਲਿਖੇ ਹਨ। ਇਸ ਦੀ ਘਾਲ ਬੜੀ ਸ਼ਲਾਘਾ ਯੋਗ ਹੈ। ਉਸ ਸਮੇਂ ਦੀ ਵਾਕਫੀ ਦਾ ਬਹੁਮੁੱਲਾ ਭੰਡਾਰ ਹੈ। ਹੋਰਨਾਂ ਇਤਿਹਾਸਾਂ ਨਾਲ ਮਿਲਾ ਕੇ ਪੜ੍ਹਨਾ ਚਾਹੀਦਾ ਹੈ।

**ਸੂਰਜ ਪ੍ਰਕਾਸ਼ ਪ੍ਰਸਿੱਧ ਨਾਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** ਇਹ ਮਹਾਨ ਕਾਵ ਗ੍ਰੰਥ ਭਾਈ ਸੰਤੋਖ ਸਿੰਘ ਨੇ ਗੁਰ ਇਤਿਹਾਸ ਦਾ ਬਹੁਮੁੱਲਾ ਖਜ਼ਾਨਾ ਤਿਆਰ ਕੀਤਾ ਹੈ। ਇਸ ਨੂੰ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਨੇ ਵਡੀ ਘਾਲਨਾ ਘਾਲ ਕੇ ਸੰਪਾਦਕ ਕੀਤਾ ਹੈ। ਇਸ ਨਾਲ ਇਸ ਇਤਿਹਾਸਕ ਗ੍ਰੰਥ ਦੀ ਕੀਮਤ ਬਹੁਤ ਕੁਝ ਵਧ ਗਈ ਹੈ। ਇਹ ਇਤਿਹਾਸਕ ਮਸਾਲੇ ਦਾ ਭਰਪੂਰ ਸਾਗਰ ਹੈ।

**ਪ੍ਰਾਚੀਨ ਪੰਥ ਪ੍ਰਕਾਸ਼**—ਇਹ ਭਾਈ ਰਤਨ ਸਿੰਘ ਭੰਗੂ ਦੀ ਮਹਾਨ ਰਚਨਾ ਹੈ। ਰਤਨ ਸਿੰਘ ਜੀ ਸਤਿਕਾਰ ਯੋਗ ਸ਼ਹੀਦ ਭਾਈ ਮਹਿਤਾਬ ਸਿੰਘ ਜੀ ਮੀਰਾਂ ਕੋਟੀਏ ਦੇ ਪੋਤੇ ਸਨ, ਜਿਸ ਨੇ ਦਿਨ ਦੀਵੀਂ ਮੱਸੇ ਰੰਘੜ ਮੰਡਿਆਲੀਏ ਨੂੰ ਨਰਕ ਪਹੁੰਚਾਇਆ ਸੀ। ਇਸ ਦੀ ਮਾਤਾ ਸਰਦਾਰ ਸ਼ਾਮ ਸਿੰਘ ਕਰੋੜਾਸਿੰਘੀਆਂ ਮਿਸਲ ਦੇ ਪ੍ਰਸਿੱਧ ਮਿਸਲਦਾਰ ਦੀ ਸਪੁਤਰੀ ਸੀ। ਇਸ ਦਾ ਪਿਤਾ ਰਾਏ ਸਿੰਘ

ਆਪਣੇ ਸੁਹਰੇ ਨਾਲ ਖਾਲਸੇ ਤੇ ਹਕੂਮਤ ਦੇ ਕਈ ਸੰਗਰਾਮਾਂ ਵਿਚ ਸ਼ਾਮਲ ਸੀ। ਰਤਨ ਸਿੰਘ ਨੇ ਪੰਥ ਪ੍ਰਕਾਸ਼ ਲਿਖਣ ਵਿਚ ਆਪਣੇ ਪਿਤਾ ਦੇ ਮੂੰਹ ਤੋਂ ਸੁਣੇ ਸਮਾਚਾਰ ਲਿਖੇ ਹਨ, ਇਸ ਗੱਲ ਦਾ ਭਾਈ ਜੀ ਆਪਣੀ ਪੁਸਤਕ ਵਿਚ ਥਾਉਂ ਥਾਈਂ ਹਵਾਲਾ ਦਿੰਦਾ ਹੈ। ਪੰਥ ਖਾਲਸੇ ਦੇ ਇਤਿਹਾਸ ਦੀ ਇਹ ਮੁਢਲੀ ਪੁਸਤਕ ਹੈ, ਜੋ ਖਾਲਸੇ ਦੇ ਕਰੜੇ ਕਸ਼ਟਾਂ ਤੇ ਕੁਰਬਾਨੀਆਂ, ਮਿਸਲਾਂ ਦੇ ਕਾਰਨਾਮਿਆਂ ਤੇ ਪੰਜਾਬ ਪਰ ਖਾਲਸੇ ਦੇ ਅਧਿਕਾਰ ਜਮਾਣ ਦੇ ਰਤਨਾ ਦਾ ਭੰਡਾਰ ਹੈ।

**ਪੰਥ ਪ੍ਰਕਾਸ਼**—ਲੇਖਕ ਗਿ: ਗਿਆਨ ਸਿੰਘ ਜੀ। ਇਹ ਪੁਸਤਕ ਖਾਲਸੇ ਦਾ ਬਹੁਮੁਲਾ ਇਤਿਹਾਸ ਹੈ, ਜੋ ਬੜੇ ਵੇਰਵੇ ਨਾਲ ਲਿਖਿਆ ਗਿਆ ਹੈ। ਗਿਆਨੀ ਜੀ ਦੀ ਘਾਲ ਅਤਿ ਸਤਿਕਾਰ ਯੋਗ ਹੈ। ਇਹ ਇਤਿਹਾਸਕ ਘਟਨਾਵਾਂ ਦਾ ਅਮੁੱਕ ਸਾਗਰ ਹੈ। ਘਟਨਾਵਾਂ ਦੀਆਂ ਤ੍ਰੀਕਾਂ ਦੂਜੀਆਂ ਇਤਿਹਾਸਕ ਪੁਸਤਕਾਂ ਨਾਲ ਮੇਲ ਕੇ ਪੜ੍ਹਨੀਆਂ ਚਾਹੀਦੀਆਂ ਹਨ।

ਤਵਾਰੀਖ ਗੁਰੂ ਖਾਲਸਾ ਤੇ ਸ਼ਮਸ਼ੇਰ ਖਾਲਸਾ, ਇਹ ਵੀ ਗਿਆਨੀ ਗਿਆਨ ਸਿੰਘ ਦੀਆਂ ਰਚਨਾਵਾਂ ਹਨ।

**ਬੰਦਾ ਬਹਾਦਰ**—ਇਹ ਪੁਸਤਕ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਰਚਿਤ ਹੈ। ਇਸ ਦੇ ਲਿਖਣ ਵਿਚ ਚੋਖੀ ਖੋਜ ਕੀਤੀ ਗਈ ਹੈ। ਗੁਰਮੁਖੀ ਵਿਚ ਵਿਗਿਆਨ ਢੰਗ ਨਾਲ ਲਿਖੀ ਗਈ ਇਹ ਪਹਿਲੀ ਇਤਿਹਾਸਕ ਪੁਸਤਕ ਹੈ।

**ਬਾਬਾ ਆਲਾ ਸਿੰਘ**—ਇਹ ਵੀ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਲਿਖਤ ਹੈ। ਇਸ ਵਿਚ ਪਟਿਆਲਾ ਰਾਜ ਦੇ ਬਾਨੀ ਦਾ ਜੀਵਨ ਉੱਤਮ ਢੰਗ ਨਾਲ ਲਿਖਿਆ ਹੈ। ਇਸ ਤੋਂ ਚੋਖੀ ਇਤਿਹਾਸਕ ਵਾਕਫ਼ੀ ਮਿਲਦੀ ਹੈ।

**ਮਹਾਰਾਜਾ ਕੌੜਾ ਮਲ**—ਇਹ ਸਰਦਾਰ ਗੰਡਾ ਸਿੰਘ ਪ੍ਰਸਿੱਧ ਇਤਿਹਾਸ ਖੋਜੀ ਦੀ ਲਿਖਤ ਹੈ। ਇਸ ਪੁਸਤਕ ਵਿਚ ਵਸ਼ੇਸ਼ ਵਾਧਾ ਇਹ ਹੈ ਕਿ ਇਸ ਦੀਆਂ ਤ੍ਰੀਕਾਂ ਸਹੀ ਹਨ। ਰਾਜਾ ਕੌੜਾ ਮੱਲ ਦਾ ਜੀਵਨ ਬੜੇ ਸੁੰਦਰ ਢੰਗ ਨਾਲ ਲਿਖਿਆ ਹੈ। ਉਸ ਸਮੇਂ ਦੇ ਇਤਿਹਾਸ ਦਾ ਉੱਤਮ ਨਮੂਨਾ ਹੈ।

# ਅੱਖਰ-ਵਾਰ ਤਤਕਰਾ Index

[ਅ]



[ੲ]



[ਸ]

[ਭ]



[ਮ]



[ਯ]



[ਰ]



[ਲ]

–ਇਤਿ–

